# ਸਿੱਖ ਫੇਥ

## *Sikh Faith*

### ਸੁਆਲ ਅਤੇ ਜੁਆਬ

ਡਾ. ਗੁਰਬਖਸ਼ ਸਿੰਘ

ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ।

ਭੇਟਾ ਰਹਿਤ

# ਸਿੱਖ ਫ਼ਲਸਫ਼ਾ

(ਸਿੱਖ ਧਰਮ ਬਾਰੇ ਅਹਿਮ ਸੁਆਲਾਂ ਤੇ ਜਵਾਬ)

ਲੇਖਕ : ਡਾ: ਗੁਰਬਖ਼ਸ਼ ਸਿੰਘ

ਪ੍ਰਕਾਸ਼ਕ

ਸਕੱਤਰ, ਸ਼੍ਰੋਮਣੀ ਗੁ: ਪ੍ਰ: ਕਮੇਟੀ ਸ੍ਰੀ ਅੰਮ੍ਰਿਤਸਰ ।

ਮਈ 2002 10,000

[illegible]

ਗਿ. ਸਰੂਪ ਸਿੰਘ ਕੜਿਆਲਾ

ਪਿੰਡ. ਕੜਿਆਲਾ (ਫਿਰੋਜ਼ਪੁਰ)

[illegible]

ਮੋਬਾਇਲ - 98150 03075.

ਛਾਪਣ ਵਾਲੇ

ਗੋਲਡਨ ਆਫਸੈਟ ਪ੍ਰੈਸ (ਸ਼੍ਰੋਮਣੀ ਗੁ: ਪ੍ਰ: ਕਮੇਟੀ)

ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ।

# ਤਤਕਰਾ

## ਪ੍ਰਕਾਸ਼ਕ ਵੱਲੋਂ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸਿੱਖ ਇਤਿਹਾਸ ਰੀਸਰਚ ਬੋਰਡ ਅਤੇ ਧਰਮ ਪ੍ਰਚਾਰ ਕਮੇਟੀ ਦਾ ਨਿਸ਼ਾਨਾ ਇਹ ਵੀ ਹੈ ਕਿ ਸਿੱਖ ਧਰਮ ਬਾਰੇ ਵੱਧ ਤੋਂ ਵੱਧ ਸਮੱਗਰੀ ਸਿੱਖ ਤੇ ਗ਼ੈਰ-ਸਿੱਖ ਪਾਠਕਾਂ ਤੱਕ ਪਹੁੰਚਾਈ ਜਾਵੇ। ਹਥਲੀ ਕਿਤਾਬ "ਸਿੱਖ ਫ਼ੇਥ" ਇਸ ਨਿਸ਼ਾਨੇ ਵੱਲ ਇਕ ਕਦਮ ਹੈ।

ਇਸ ਕਿਤਾਬ ਦੇ ਲੇਖਕ, ਡਾ: ਗੁਰਬਖ਼ਸ਼ ਸਿੰਘ ਦਾ ਜਨਮ ੧੫ ਸਤੰਬਰ, ੧੯੨੭ ਨੂੰ ਪੰਜਾਬ (ਭਾਰਤ) ਵਿਚ ਹੋਇਆ। ਉਨ੍ਹਾਂ ਦੇ ਖ਼ਾਲਸਾ ਕਾਲਜ, ਅੰਮ੍ਰਿਤਸਰ ਤੋਂ ਵਿੱਦਿਆ ਪ੍ਰਾਪਤ ਕੀਤੀ ਅਤੇ ੧੯੬੩ ਵਿਚ ਓਹੀਓ ਸਟੇਟ ਯੂਨੀਵਰਸਿਟੀ ਤੋਂ ਪੀ. ਐਚ. ਡੀ. ਹਾਸਿਲ ਕੀਤੀ। ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ (ਭਾਰਤ) ਵਿਖੇ ਉਨ੍ਹਾਂ ਨੇ ਆਪਣੀ ਆਖ਼ਰੀ ਨੌਕਰੀ, ਪ੍ਰੋਫ਼ੈਸਰ ਅਤੇ ਡੀਨ, ਵਜੋਂ ਕੀਤੀ। ਡਾ: ਗੁਰਬਖ਼ਸ਼ ਸਿੰਘ ਉਪਰ ਸਵਰਗੀ ਸੰਤ ਤੇਜਾ ਸਿੰਘ (ਮਸਤੂਆਣਾ ਵਾਲੇ) ਦਾ ਬਹੁਤ ਪ੍ਰਭਾਵ ਸੀ ਜੋ ਹਾਰਵਰਡ ਯੂਨੀਵਰਸਿਟੀ ਤੋਂ ਵਿੱਦਿਆ ਪ੍ਰਾਪਤ ਕਰ ਕੇ ਆਏ ਸੀ ਅਤੇ ਉਨ੍ਹਾਂ ਨੇ ਆਪਣਾ ਜੀਵਨ ਸਿੱਖ ਧਰਮ ਦੀ ਸੇਵਾ ਲਈ ਅਰਪਨ ਕਰ ਦਿੱਤਾ ਸੀ। ੧੯੮੪ ਵਿਚ ਡਾ: ਗੁਰਬਖ਼ਸ਼ ਸਿੰਘ ਨੇ ਆਪਣੇ ਅਹੁਦੇ ਤੋਂ ਅਸਤੀਫਾ ਦੇ ਦਿੱਤਾ ਅਤੇ ਆਪਣਾ ਸਾਰਾ

ਸਮਾਂ ਸਿੱਖ ਨੌਜਵਾਨਾਂ ਨੂੰ ਸਿੱਖ ਧਰਮ ਦਾ ਗਿਆਨ ਵੰਡਣ ਵਿਚ ਲਗਾਉਣ ਲੱਗ ਪਏ। ਉਨ੍ਹਾਂ ਨੇ ਨੌਜਵਾਨਾਂ ਲਈ ਦੋ ਹੋਰ ਕਿਤਾਬਾਂ ਵੀ ਲਿਖੀਆਂ ਹਨ—Sikhism : A faith for the modern man ਅਤੇ Sikh Sakhis for the Youth.

ਹੱਥਲੀ ਕਿਤਾਬ ਦੇ ਪ੍ਰਕਾਸ਼ਨ ਹੱਕ ਰਾਖਵੇਂ ਨਹੀਂ ਹਨ, ਬਲਕਿ ਹੋਰਨਾਂ ਸੰਸਥਾਵਾਂ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਉਹ ਇਸ ਕਿਤਾਬ ਨੂੰ ਛਾਪਣ ਦਾ ਉੱਦਮ ਕਰਨ।

ਵਾਹਿਗੁਰੂ ਅੱਗੇ ਅਰਦਾਸ ਕਰਦਿਆਂ ਮੈਂ ਇਹ ਕਿਤਾਬ ਪਾਠਕਾਂ ਅੱਗੇ ਪੇਸ਼ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਉਹ ਆਪਣੇ ਕੀਮਤੀ ਸੁਝਾਅ ਭੇਜਣ।

ਸੁਰਜੀਤ ਸਿੰਘ,

ਦਸੰਬਰ ੧੯੯੮ ਸਕੱਤਰ,

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

ਸ੍ਰੀ ਅੰਮ੍ਰਿਤਸਰ।

---

ਪੁਸਤਕ 'ਸਿੱਖ ਫ਼ੇਥ' ਦੀ ਦੂਸਰੀ ਐਡੀਸ਼ਨ ਨੂੰ ਸੰਗਤਾਂ ਦੇ ਪੇਸ਼ ਕਰਨ ਹਿੱਤ ਪ੍ਰਸੰਨਤਾ ਲੈ ਰਹੇ ਹਾਂ।

ਸਕੱਤਰ,

ਦਸੰਬਰ 2003

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ),

ਸ੍ਰੀ ਅੰਮ੍ਰਿਤਸਰ।

# ਪੇਸ਼ਕਾਰੀ

ਡਾਕਟਰ ਗੁਰਬਖ਼ਸ਼ ਸਿੰਘ ਜੀ ਮੇਰੇ ਵੱਡੇ ਭਰਾ ਹਨ। ਅਸੀਂ ਮਾਂ-ਜਾਏ ਭਰਾ ਨਾ ਸਹੀ ਪਰ ਅਸੀਂ ਨਾਦੀ ਭਰਾ ਜ਼ਰੂਰ ਹਾਂ। ਹਰ ਸੱਚੇ ਸਿੱਖ ਦਾ ਫ਼ਰਜ਼ ਹੈ ਕਿ ਉਹ ਆਪਣੇ ਆਪ ਨੂੰ ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਸਪੁੱਤਰ ਤੇ ਅਨੰਦਪੁਰ ਸਾਹਿਬ ਦਾ ਵਾਸੀ ਮੰਨੇ। ਇਸ ਨਾਤੇ ਸਾਰੇ ਸਿੱਖ ਭਰਾ ਹਨ। ਜੇ ਸਾਡੇ ਅੰਦਰ ਸੱਚੇ ਸਿੱਖ ਦੀ ਜ਼ਰਾ ਵੀ ਕਣੀ ਹੈ ਤਾਂ ਅਸੀਂ ਇਕ ਦੂਜੇ ਦੇ ਭਰਾ ਹਾਂ ਅਤੇ ਅਸੀਂ ਸਾਰੇ ਮਿਲ ਕੇ ਇਕ ਸਿੱਖ ਭਾਈਚਾਰਾ ਹਾਂ। ਸਾਡੇ ਦੁੱਖ-ਸੁੱਖ, ਸਾਡੇ ਹਾਸੇ-ਹੰਝੂ, ਸਾਡੇ ਔਖੇ-ਸੌਖੇ ਮੁਕਾਮ ਸਾਂਝੇ ਹਨ।

ਮੇਰਾ ਡਾਕਟਰ ਗੁਰਬਖ਼ਸ਼ ਸਿੰਘ ਜੀ ਨਾਲ ਪਹਿਲਾ ਮੇਲ ਵੈਨਕੂਵਰ (ਕੈਨੇਡਾ) ਵਿਚ ਅਗਸਤ ੧੯੯੦ ਵਿਚ ਹੋਇਆ ਸੀ। ਉਨ੍ਹਾਂ ਦਿਨੀਂ ਕਨੇਡੀਅਨ ਸਿੱਖ ਸੋਸਾਇਟੀ ਨੇ ਵੈਨਕੂਵਰ ਵਿਚ ਇਕ ਗੁਰਮਤਿ ਟਰੇਨਿੰਗ ਕੈਂਪ ਲਾਇਆ ਸੀ ਜਿਸ ਦੀ ਸਟੇਜ 'ਤੇ ਅਸੀਂ ਪਹਿਲੀ ਵਾਰੀ ਮਿਲੇ ਤੇ ਫਿਰ ਕੈਨੇਡਾ ਦੇ ਵੱਖ-ਵੱਖ ਸ਼ਹਿਰਾਂ ਵਿਚ ਉਨ੍ਹਾਂ ਨਾਲ ਕਈ ਵਾਰੀ ਮੇਲ ਹੋਇਆ। ਇਹ ਤਾਂ ਸਿਰਫ਼ ਜਿਸਮਾਨੀ ਤੌਰ 'ਤੇ ਹੀ ਰੂ-ਬ-ਰੂ ਹੋਣਾ ਸੀ, ਅਸੀਂ ਇਕ ਦੂਜੇ ਨਾਲ ਖ਼ਿਆਲਾਂ ਦੀ ਸਾਂਝ ਵੱਲੋਂ ਵੀ ਬੇਹਦ ਨੇੜੇ ਸਾਂ। ਮੁੱਢਲੇ ਸਿੱਖ ਅਸੂਲਾਂ ਬਾਰੇ ਸਾਡੀ ਸੋਚ ਇਕੋ ਸੀ (ਤੇ ਹਰ ਸਿੱਖ ਦੀ ਸੋਚ ਹੋਣੀ ਵੀ ਇਕੋ ਚਾਹੀਦੀ ਹੈ ਕਿਉਂਕਿ ਸਿੱਖ ਫ਼ਲਸਫ਼ੇ ਵਿਚ ਕਿਤੇ ਵੀ ਉਲਝਣ ਜਾਂ ਭੁਲੇਖਾ ਨਹੀਂ ਹੈ, ਹਰ ਗੱਲ ਸਾਫ਼ ਤੇ ਸਪੱਸ਼ਟ ਹੈ।) ਡਾਕਟਰ ਗੁਰਬਖ਼ਸ਼ ਸਿੰਘ ਜੀ ਨੇ ਨਾਰਥ ਅਮਰੀਕਾ ਵਿਚ, ਖ਼ਾਸ ਕਰ ਕੇ ਸਟੂਡੈਂਟਸ ਵਿਚ, ਸਿੱਖੀ ਪ੍ਰਚਾਰ ਦੀ ਸੰਜੀਦਾ ਸੇਵਾ ਕੀਤੀ ਹੈ। ਪਰਦੇਸਾਂ 'ਚ ਜੰਮੇ-ਪਲੇ ਤੇ ਰਹਿ ਰਹੇ ਸਿੱਖ ਨੌਜਵਾਨ ਨੂੰ ਉਸ ਦੇ ਮੁਹਾਵਰੇ, ਕਲਚਰ, ਸਿਲੇਬਸ ਅਤੇ ਮਾਹੌਲ ਵਿਚ ਗੱਲ ਸਮਝਾਉਣ ਵਾਸਤੇ ਖ਼ਾਸ ਤਰੀਕਾ ਅਪਣਾਉਣ ਦੀ ਲੋੜ ਸੀ, ਜੋ ਡਾਕਟਰ ਗੁਰਬਖ਼ਸ਼ ਸਿੰਘ ਜੀ ਨੇ ਸਭ ਤੋਂ ਪਹਿਲਾਂ ਅਪਣਾਇਆ ਅਤੇ ਕਾਮਯਾਬੀ ਦੀਆਂ ਬੁਲੰਦੀਆਂ 'ਤੇ ਪਹੁੰਚੇ। ਡਾਕਟਰ ਜੀ ਦੀ ਸੇਵਾ ਨੂੰ ਨਾਰਥ ਅਮਰੀਕਾ ਦੀ ਸਿੱਖ ਤਵਾਰੀਖ਼ 'ਚ ਹਮੇਸ਼ਾ ਚੇਤੇ ਰਖਿਆ ਜਾਵੇਗਾ।

ਹਥਲੀ ਕਿਤਾਬ ਨਾਰਥ ਅਮਰੀਕਾ, ਯੂਰਪ ਤੇ ਹੋਰ ਮਗ਼ਰਬੀ ਤਹਿਜ਼ੀਬ 'ਚ ਰਹਿੰਦੇ ਲੋਕਾਂ ਵਾਸਤੇ ਅੰਗਰੇਜ਼ੀ ਵਿਚ ਲਿਖੀ ਗਈ ਸੀ ਤੇ ਇਸੇ ਕਰ ਕੇ ਇਸ ਦਾ ਮੁਹਾਵਰਾ ਉਹੋ ਜਿਹਾ ਹੈ। ਇਸ ਦਾ ਪੰਜਾਬੀ ਤਰਜ਼ਮਾ ਕਰਨ ਵਾਲੇ ਨੇ ਇਸ ਦਾ ਪੰਜਾਬੀਕਰਨ ਨਹੀਂ ਕੀਤਾ। ਜਦੋਂ ਸ਼੍ਰੋਮਣੀ ਕਮੇਟੀ ਨੇ ਮੈਨੂੰ ਇਸ ਸਬੰਧੀ ਰਾਏ ਦੇ

ਕੇ ਛਪਵਾਉਣ ਦੀ ਸੇਵਾ ਬਖ਼ਸ਼ੀ ਤਾਂ ਮੈਂ ਜ਼ਰਾ ਮਾਸਾ ਹਿਲਜੁਲ ਕਰ ਕੇ ਇਸ ਦਾ ਪੰਜਾਬੀਕਰਣ ਕਰਨ ਦੀ ਕੋਸ਼ਿਸ਼ ਜ਼ਰੂਰ ਕੀਤੀ ਹੈ, ਪਰ ਬਹੁਤੀ ਨਹੀਂ।

ਸਿੱਖ ਫ਼ੇਥ ਕਿਤਾਬ ਵਿਚ ਹਰ ਰੋਜ਼ ਪੈਦਾ ਹੋਣ ਵਾਲੇ ਕੁਝ ਨੁਕਤੇ ਛੋਹੇ ਗਏ ਹਨ। ਲੇਖਕ ਨੇ ਇਨ੍ਹਾਂ ਨੁਕਤਿਆਂ ਦਾ ਜਵਾਬ ਐਨੇ ਸੁਹਣੇ ਤਰੀਕੇ ਨਾਲ ਦਿੱਤਾ ਹੈ, ਜਿਵੇਂ ਕਿਸੇ ਗੁਰਬਾਣੀ ਦੀ ਯੂਨੀਵਰਸਿਟੀ ਦੇ ਉਸਤਾਦ ਵੱਲੋਂ ਕਿਸੇ ਨਿੱਘੇ ਦੋਸਤ ਵਰਗੇ ਸ਼ਾਗਿਰਦ ਨੂੰ ਦਿੱਤਾ ਜਾਂਦਾ ਹੈ। ਡਾ: ਗੁਰਬਖਸ਼ ਸਿੰਘ ਮੁਬਾਰਕਬਾਦ ਦੇ ਹੱਕਦਾਰ ਹਨ ਕਿ ਉਨ੍ਹਾਂ ਨੇ ਸਿੱਖ ਰਹਿਤ ਮਰਿਆਦਾ ਮੁਤਾਬਿਕ, ਸੁੱਚਜੇ ਤਰੀਕੇ ਤੇ ਸੂਝ ਭਰੀ ਬੋਲੀ ਤੇ ਅੰਦਾਜ਼ ਵਿਚ ਇਨ੍ਹਾਂ ਨੁਕਤਿਆਂ ਨੂੰ ਪਾਠਕਾਂ ਸਾਹਮਣੇ ਪੇਸ਼ ਕੀਤਾ ਹੈ। ਸਾਡੀ ਵਾਹਿਗੁਰੂ ਅੱਗੇ ਅਰਦਾਸ ਹੈ ਕਿ ਉਨ੍ਹਾਂ ਤੋਂ ਅਜਿਹੀਆਂ ਹੋਰ ਕਿਤਾਬਾਂ ਦੀ ਸੇਵਾ ਲੈਣ।

ਇਹ ਆਖ ਕੇ ਮੈਂ ਇਹ ਕਿਤਾਬ ਪਾਠਕਾਂ ਅੱਗੇ ਪੇਸ਼ ਕਰਦਾ ਹਾਂ। ਉਮੀਦ ਹੈ ਕਿ ਉਹ ਇਸ ਤੋਂ ਖ਼ੂਬ ਲਾਹਾ ਲੈਣਗੇ।

ਹਰਜਿੰਦਰ ਸਿੰਘ ਦਿਲਗੀਰ
ਡਾਇਰੈਕਟਰ
ਸਿੱਖ ਇਤਿਹਾਸ ਰੀਸਰਚ ਬੋਰਡ
ਤੇ ਸਿੱਖ ਰੈਫ਼ਰੈਂਸ ਲਾਇਬਰੇਰੀ
ਅੰਮ੍ਰਿਤਸਰ।

੨੨ ਅਕਤੂਬਰ, ੧੯੯੮

# ਜਾਣ-ਪਛਾਣ

ਇਸ ਕਿਤਾਬ ਦੀ ਰਚਨਾ, ਸਿੱਖ ਨੌਜਵਾਨ ਪੀੜ੍ਹੀ ਵੱਲੋਂ ਮਹਿਸੂਸ ਕੀਤੀ ਜਾ ਰਹੀ ਲੋੜ (ਆਪਣੇ ਧਰਮ ਅਤੇ ਵਿਰਸੇ ਨੂੰ ਜਾਣਨ ਲਈ) ਨੂੰ ਮੁੱਖ ਰੱਖਦਿਆਂ ਕੀਤੀ ਗਈ ਹੈ। ਸਿੱਖ ਬੱਚਿਆਂ ਨੂੰ ਰੋਜ਼ ਕਈ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਕਿ ਜੋ ਉਹ ਵੇਖਦੇ ਹਨ, ਉਨ੍ਹਾਂ ਨੂੰ ਲੱਗਦਾ ਹੈ ਕਿ ਇਹ ਕੋਈ ਗੁੰਝਲਦਾਰ, ਨਾ ਸੁਲਝਣ ਵਾਲੀ ਮੁਸ਼ਕਲ ਹੈ। ਇਹੋ ਜਿਹੀਆਂ ਕਈ ਮੁਸ਼ਕਲਾਂ ਉਨ੍ਹਾਂ ਦੇ ਆਪਣੇ (ਮਨ) ਅੰਦਰੋਂ ਅਤੇ ਆਲੇ-ਦੁਆਲਿਉਂ ਪੈਦਾ ਹੁੰਦੀਆਂ ਹਨ। ਜਦੋਂ ਸਿੱਖ ਨੌਜਵਾਨ ਹੋਰ ਨੌਜਵਾਨਾਂ ਦੇ ਸੰਪਰਕ ਵਿਚ ਆਉਂਦੇ ਹਨ ਤਾਂ ਉਨ੍ਹਾਂ ਨੂੰ ਆਪਣੇ ਮਾਤਾ-ਪਿਤਾ (ਅਤੇ ਧਰਮ) ਬਾਰੇ ਅਤੇ ਉਨ੍ਹਾਂ ਦੇ ਰੀਤੀ-ਰਿਵਾਜ, ਜ਼ਿੰਦਗੀ ਜਿਉਣ ਦੇ ਢੰਗ ਬਾਰੇ ਦੱਸਣਾ ਪੈਂਦਾ ਹੈ। ਉਨ੍ਹਾਂ ਵਿਚ ਆਪਣੇ ਧਰਮ ਬਾਰੇ ਜਾਣਨ ਦੀ ਉਤਸੁਕਤਾ ਪੈਦਾ ਹੋਣੀ ਕੁਦਰਤੀ ਗੱਲ ਹੈ ਕਿਉਂਕਿ ਉਨ੍ਹਾਂ ਦੀ ਜ਼ਿੰਦਗੀ ਅਤੇ ਸਭਿਆਚਾਰ ਆਪਣੇ ਵੱਡੇ-ਵਡੇਰਿਆਂ ਤੋਂ ਵੱਖ ਹੁੰਦੇ ਹਨ। ਇਸ ਦਾ ਇਕ ਹੋਰ ਕਾਰਨ ਵੀ ਹੈ ਉਹ ਹੈ ਸਿੱਖ ਨੌਜਵਾਨਾਂ ਦੀ ਸਮਕਾਲੀ ਵਿੱਦਿਆ। ਸਕੂਲਾਂ ਵਿਚ ਨੌਜਵਾਨ ਸਿੱਖਾਂ ਨੂੰ, ਪੱਛਮੀ ਰੰਗਾਂ ਵਿਚ ਰੰਗੀ ਹੋਈ ਵਿੱਦਿਆ ਦਿੱਤੀ ਜਾਂਦੀ ਹੈ, ਜਿਸ ਨੂੰ ਬਹੁਤ ਹੀ "ਮਾਡਰਨ" ਅਤੇ "ਐਡਵਾਂਸ" ਮੰਨਿਆ ਜਾਂਦਾ ਹੈ। ਨੌਜਵਾਨ ਮਨਾਂ ਵਿਚ ਹਰ ਕੰਮ ਲਈ ਦਲੀਲ ਅਤੇ ਸੱਚਾਈ ਜਾਣਨ ਲਈ ਉਤਸਕਤਾ ਪੈਦਾ ਕਰਨਾ—ਇਹ ਪੱਛਮੀ ਵਿੱਦਿਅਕ ਪਰੰਪਰਾ ਹੀ ਹੈ। ਵਿਦਿਆਰਥੀਆਂ ਨੂੰ ਇਸ ਗੱਲ ਲਈ ਉਤਸ਼ਾਹਿਤ ਕੀਤਾ ਜਾਂਦਾ ਹੈ ਕਿ ਉਹ ਚੁਣੌਤੀ ਭਰਪੂਰ ਪ੍ਰਸ਼ਨਾਂ ਨੂੰ ਪੁੱਛਣ ਤੋਂ ਝਿਜਕ ਨਾ ਮਹਿਸੂਸ ਕਰਨ।

ਇਹ ਗੱਲ ਸੱਚ ਹੈ ਕਿ ਸਿੱਖ ਨੌਜਵਾਨਾਂ ਦੇ ਮਨਾਂ ਵਿਚ ਜ਼ਿੰਦਗੀ ਦੇ ਉਸ ਹਰ ਪਹਿਲੂ ਬਾਰੇ ਕਈ ਸਵਾਲ ਪੁੱਛਣ ਦੀ ਉਤਸੁਕਤਾ ਜਾਗ ਪਈ ਹੈ, ਜਿਸ ਬਾਰੇ ਉਨ੍ਹਾਂ ਦੇ ਮਾਤਾ-ਪਿਤਾ ਦਾ ਧਰਮ ਉੱਚੇ ਵਿਚਾਰ ਰੱਖਦਾ ਹੈ। ਪਰ ਸਾਡੀਆਂ ਪਰੰਪਰਾਗਤ ਸੰਸਥਾਵਾਂ ਵੱਲੋਂ ਉਨ੍ਹਾਂ ਦੇ ਪ੍ਰਸ਼ਨਾਂ ਦੇ ਉੱਤਰ ਦੇਣ ਦੀ ਨਾ-ਮਾਤਰ ਕੋਸ਼ਿਸ਼ ਕੀਤੀ ਜਾਂਦੀ। ਸਿੱਟੇ ਵਜੋਂ ਇਸ ਗੱਲ ਦਾ ਡਰ ਹੈ ਕਿ ਕਿਤੇ ਉਹ ਆਪਣੇ ਧਰਮ ਤੋਂ ਮੂੰਹ ਹੀ ਨਾ ਮੋੜ ਲੈਣ। ਇਸ ਦਾ ਡਰ ਅੱਜ ਕੇਵਲ ਸਿੱਖ ਨੌਜਵਾਨਾਂ ਨੂੰ ਹੀ ਨਹੀਂ ਬਲਕਿ ਹਰ ਫਿਰਕੇ ਦਾ ਆਗੂ ਇਹ ਡਰ ਮਹਿਸੂਸ ਕਰ ਰਿਹਾ ਹੈ। ਨੌਜਵਾਨ ਦਿਮਾਗ ਨੂੰ ਸ਼ੱਕ ਦੀ ਹਾਲਤ ਵਿਚ ਛੱਡ ਦੇਣਾ ਖਤਰੇ ਤੋਂ ਖਾਲੀ ਨਹੀਂ। ਧਾਰਮਿਕ ਆਗੂ ਇਸ ਗੱਲ ਤੋਂ ਬਹੁੱਤ ਡਰ ਰਹੇ ਹਨ ਕਿ ਅੱਜ ਦੇ ਨੌਜਵਾਨਾਂ ਦਾ

ਧਰਮ ਪ੍ਰਤੀ ਵਤੀਰਾ ਕਿਸ ਤਰ੍ਹਾਂ ਦਾ ਬਣ ਰਿਹਾ ਹੈ ? ਟਾਮ ਹਾਰਪਰ, ਇਕ ਈਸਾਈ ਧਰਮ-ਸ਼ਾਸਤਰੀ ਆਪਣੀ ਕਿਤਾਬ ਵਿਚ ਲਿਖਦਾ ਹੈ—

ਹੋ ਸਕਦਾ ਹੈ ਕਿ ਈਸਾਈ ਧਰਮ ਏਸ਼ੀਆ ਅਤੇ ਅਫ਼ਰੀਕਾ ਦੇ ਕੁਝ ਹਿੱਸਿਆ ਵਿਚ ਵੱਧ-ਫੁਲ ਰਿਹਾ ਹੋਵੇ, ਪਰ ਪੱਛਮ ਵਿਚ ਈਸਾਈ ਧਰਮ ਬੜੀ ਤੇਜ਼ੀ ਨਾਲ ਅਲੋਪ ਹੁੰਦਾ ਜਾ ਰਿਹਾ ਹੈ। ਧਰਮ ਨਿਰਪੱਖ ਮਨੁੱਖਤਾ ਹੀ ਤੇਜ਼ੀ ਨਾਲ ਪੱਛਮੀ ਦੁਨੀਆਂ ਦੇ ਧਰਮ ਦੇ ਰੂਪ ਵਿਚ ਪ੍ਰਚਲਤ ਹੋ ਰਹੀ ਹੈ। ਮਿਸਾਲ ਦੇ ਤੌਰ 'ਤੇ, ਇਹ ਗੱਲ ਸੱਚ ਨਹੀਂ ਰਹੀ ਕਿ ਇੰਗਲੈਂਡ ਅਤੇ ਕੈਨੇਡਾ ਈਸਾਈ ਦੇਸ਼ ਹਨ ਕਿਉਂਕਿ ਇਥੋਂ ਦੀ ਜਨ-ਸੰਖਿਆ ਦਾ ਇਕ ਵੱਡਾ ਹਿੱਸਾ ਉਨ੍ਹਾਂ ਲੋਕਾਂ ਦਾ ਹੈ ਜਿਨ੍ਹਾਂ ਦਾ ਕਿਸੇ ਵੀ ਧਾਰਮਿਕ ਸੰਗਠਨ ਨਾਲ ਕੋਈ ਸਬੰਧ ਨਹੀਂ (੧੯੭੪ ਤੋਂ ਹੁਣ ਤੱਕ ਇਗਲੈਂਡ ਦੇ ਚਰਚ ਵੱਲੋਂ ੯੦੦ ਚਰਚ ਬੰਦ ਕੀਤੇ ਜਾ ਚੁੱਕੇ ਹਨ) ਨਾਲ ਹੀ ਇਹ ਵੀ ਸੱਚ ਹੈ ਕਿ ਹੁਣ ਕੇਵਲ ਬਹੁਤ ਥੋੜ੍ਹੇ ਬੱਚੇ ਅਤੇ ਨੌਜਵਾਨ ਕੋਈ ਧਾਰਮਿਕ ਸਿੱਖਿਆ ਗ੍ਰਹਿਣ ਕਰਦੇ ਹਨ ਅਤੇ ਇਸ ਪੱਖੋਂ ਸੰਨ ੨੦੦੦ ਦੇ ਆਸਾਰ ਬਹੁਤ ਮਾੜੇ ਨਜ਼ਰ ਆ ਰਹੇ ਹਨ...ਪਰ ਜਦ ਤੱਕ ਇਹ ਧਾਰਮਿਕ ਸਿੱਖਿਆ ਆਪ ਹੀ ਪ੍ਰਭਾਵਸ਼ਾਲੀ ਨਹੀਂ ਬਣਦੀ ਤਦ ਤੱਕ ਕਿਸੇ ਕਿਸਮ ਦੀ ਤਕਨੀਕੀ ਦਲੀਲ ਦਾ ਕੋਈ ਅਸਰ ਨਹੀਂ ਹੋਵੇਗਾ।

ਧਾਰਮਿਕ ਸਿੱਖਿਆ ਬਾਰੇ ਜੋ ਸਾਧਨ ਉਪਲਬੱਧ ਹਨ, ਉਸ ਤੋਂ ਅੱਜ ਦਾ ਨੌਜਵਾਨ ਸੰਤੁਸ਼ਟ ਨਹੀਂ ਹੈ। ਉਹ ਆਪਣੇ ਆਪ ਨੂੰ ਟੁੱਟਿਆ ਹੋਇਆ ਮਹਿਸੂਸ ਕਰਦਾ ਹੈ-ਧਰਮ ਪ੍ਰਤੀ ਵਫਾਦਾਰੀ ਅਤੇ ਧਾਰਮਿਕ ਸਿੱਖਿਆ ਤੋਂ ਅਭਿੱਜ-ਇਨ੍ਹਾਂ ਦੋਹਾਂ ਵਿਚਕਾਰ। ਇਨ੍ਹਾਂ ਹਾਲਾਤਾਂ ਵਿਚ ਕਈ ਸਿੱਖ ਨੌਜਵਾਨ ਤਾਂ ਆਪਣੇ ਰੀਤੀ-ਰਿਵਾਜਾਂ ਅਤੇ ਪਰੰਪਰਾਵਾਂ ਉੱਪਰ ਕਿੰਤੂ ਕਰਨ ਲੱਗ ਪਏ ਹਨ। ਇਸ ਲਈ ਨਹੀਂ ਕਿ ਉਹ ਆਪਣੇ ਧਰਮ ਨੂੰ ਤਿਆਗਣਾ ਚਾਹੁੰਦੇ ਹਨ ਬਲਕਿ ਇਸ ਲਈ ਕਿ ਉਹ ਇਨ੍ਹਾਂ ਗੱਲਾਂ ਦੇ ਜੁਆਬ ਸੁਣ ਕੇ ਆਪਣੇ ਧਰਮ 'ਤੇ ਗੌਰਵ ਮਹਿਸੂਸ ਕਰਨਾ ਚਾਹੁੰਦੇ ਹਨ। ਉਹ ਸਿੱਧੇ ਅਤੇ ਸਪੱਸ਼ਟ ਸੁਆਲ ਪੁੱਛਦੇ ਹਨ। ਉਹ ਇਨ੍ਹਾਂ ਸੁਆਲਾਂ ਦੇ ਜੁਆਬ ਆਪਣੇ ਪ੍ਰਚਾਰਕਾਂ, ਮਾਤਾ-ਪਿਤਾ ਅਤੇ ਅਧਿਆਪਕਾਂ ਤੋਂ ਸੁਣਨਾ ਲੋਚਦੇ ਹਨ। ਕਈ ਸਵਾਲ ਅਜਿਹੇ ਹੁੰਦੇ ਹਨ ਜੋ ਇਨ੍ਹਾਂ ਨੌਜਵਾਨਾਂ ਦੇ ਪ੍ਰਚਾਰਕਾਂ ਅਤੇ ਮਾਤਾ-ਪਿਤਾ ਨੇ ਵੀ ਪਹਿਲੀ ਵਾਰ ਸੁਣੇ ਹੁੰਦੇ ਹਨ। ਉਦਾਹਰਣ ਵਜੋਂ ਜੇਕਰ ਅਸੀਂ ਪੰਜਾਬ ਦੀ ਜ਼ਿੰਦਗੀ 'ਤੇ ਝਾਤ ਮਾਰੀਏ, ਜਿਥੇ ਧਾਰਮਿਕ ਰੀਤੀ-ਰਿਵਾਜ ਆਮ ਜੀਵਨ ਦਾ ਹੀ ਇਕ ਹਿੱਸਾ ਮੰਨੇ ਜਾਂਦੇ ਹਨ, ਉੱਥੇ ਇਨ੍ਹਾਂ ਕਈ ਪ੍ਰਸ਼ਨਾਂ ਦੀ ਉਸਾਰੀ ਹੋ ਹੀ ਨਹੀਂ ਸਕਦੀ। ਇਸ ਲਈ ਕਈ ਮਾਤਾ-ਪਿਤਾ ਅਤੇ ਪ੍ਰਚਾਰਕ ਆਪਣੇ ਆਪ ਨੂੰ ਹੀ ਔਖੀ ਸਥਿਤੀ ਵਿਚ ਮਹਿਸੂਸ ਕਰ ਰਹੇ ਹਨ ਅਤੇ ਇਨ੍ਹਾ ਸੁਆਲਾਂ ਦੇ ਜਵਾਬ ਲੱਭਣ ਲਈ ਉਹ ਆਪ ਵੀ ਕੋਸ਼ਿਸ਼ ਕਰ ਰਹੇ ਹਨ।

ਈਸਾਈ ਧਰਮ ਵੱਲੋਂ ਨੌਜਵਾਨਾਂ ਦਾ ਮੂੰਹ ਮੋੜ ਲੈਣਾ—ਹਾਰਪਰ ਇਸ ਕੰਮ ਲਈ

ਸਾਇੰਸ ਅਤੇ ਟੈਕਨਾਲੋਜੀ ਨੂੰ ਦੋਸ਼ੀ ਠਹਿਰਾਉਂਦਾ ਹੈ ਕਿ ਇਹ ਦੋ ਆਧੁਨਿਕ ਸ਼ੈਤਾਨ ਹਨ ਜੋ ਕਿ ਨੌਜਵਾਨ ਪੀੜ੍ਹੀ ਨੂੰ ਗੁੰਮਰਾਹ ਕਰਨ ਦੇ ਜ਼ਿੰਮੇਵਾਰ ਹਨ, ਪਰ ਇਹੀ ਸ਼ੈਤਾਨ ਸਿੱਖ ਧਰਮ ਫਿਲਾਸਫੀ ਦਾ ਪ੍ਰਚਾਰ ਕਰਨ ਲਈ ਦੇਵਤਾ ਸਿੱਧ ਹੋ ਸਕਦੇ ਹਨ। ਇਹੀ ਸਾਇੰਸ ਅਤੇ ਟੈਕਨਾਲੋਜੀ, ਜਿਸ ਨੂੰ ਵੱਡੇ-ਵੱਡੇ ਸੰਸਾਰ ਪ੍ਰਸਿੱਧ ਧਰਮਾਂ ਦੀਆਂ ਨੀਹਾਂ ਢਾਹੁਣ ਦੇ ਜ਼ਿੰਮੇਵਾਰ ਮੰਨਿਆ ਜਾਂਦਾ ਹੈ, ਵਿਚ ਇਤਨਾ ਬਲ ਹੈ ਕਿ ਇਸ ਨੂੰ ਸਿੱਖ-ਸਿਧਾਂਤਾਂ ਦੇ ਪ੍ਰਚਾਰ ਹਿੱਤ ਅਤੇ ਇਹ ਸਮਝਾਉਣ ਲਈ, ਕਿ ਸਿੱਖ ਧਰਮ (ਜੋ ਕੇਵਲ ਪੰਜ ਸਦੀਆਂ ਪਹਿਲਾਂ ਸ਼ੁਰੂ ਹੋਇਆ) ਅਜੋਕੇ ਯੁੱਗ ਦਾ ਧਰਮ ਹੈ, ਵਰਤਿਆ ਜਾ ਸਕਦਾ ਹੈ। ਪੂਰਬੀ ਅਤੇ ਪੱਛਮੀ ਦੇਸ਼ਾਂ ਦੇ ਬਹੁਤ ਸਾਰੇ ਬੁੱਧੀਜੀਵੀਆਂ ਦਾ ਸਿੱਖ ਧਰਮ ਬਾਰੇ ਇਹੀ ਵਿਚਾਰ ਹੈ। ਇਸ ਗੱਲ ਨੂੰ ਹੋਰ ਸਪੱਸ਼ਟ ਕਰਨ ਲਈ ਇਹ ਉਦਾਹਰਣਾਂ ਦਿੱਤੀਆਂ ਜਾਂਦੀਆਂ ਹਨ।

ਪ੍ਰਸਿੱਧ ਲੇਖਕ Bradshaw ਲਿਖਦਾ ਹੈ-ਸਿੱਖਾਂ ਨੂੰ ਇਹ ਸੋਚ ਤਿਆਗਣੀ ਚਾਹੀਦੀ ਹੈ ਕਿ ਉਨ੍ਹਾਂ ਦਾ ਧਰਮ ਸਿਰਫ ਇਕ ਚੰਗਾ ਧਰਮ ਹੈ, ਬਲਕਿ ਉਨ੍ਹਾਂ ਨੂੰ ਇਹ ਸੋਚ ਅਪਨਾਉਣੀ ਚਾਹੀਦੀ ਹੈ ਸਿੱਖ-ਧਰਮ ਤਾਂ ਨਵੀਨ-ਯੁੱਗ ਦਾ ਧਰਮ ਹੈ...। ਸੰਸਾਰ ਦੇ ਸਾਰੇ ਧਰਮ-ਗ੍ਰੰਥਾਂ ਵਿੱਚੋਂ ਕੇਵਲ ਗੁਰੂ ਗ੍ਰੰਥ ਸਾਹਿਬ ਹੀ ਐਸਾ ਗ੍ਰੰਥ ਹੈ ਜਿਸ ਵਿਚ ਲਿਖਿਆ ਹੈ ਕਿ ਇਸ ਸ੍ਰਿਸ਼ਟੀ ਵਿਚ ਬੇਅੰਤ ਆਲਮ ਹਨ ਅਤੇ ਬੇਅੰਤ ਬ੍ਰਹਿਮੰਡ ਹਨ। (ਪਾਤਾਲਾ ਪਾਤਾਲ ਲਖ ਆਗਾਸਾ ਆਗਾਸ...") ਪੁਰਾਣੇ ਧਾਰਮਿਕ ਗ੍ਰੰਥਾਂ ਦਾ ਸਬੰਧ ਕੇਵਲ ਇਸ ਦੁਨੀਆਂ ਅਤੇ ਇਸ ਦੇ ਆਤਮਿਕ ਸਬੰਧਾਂ ਨਾਲ ਸੀ। ਇਹ ਗੱਲ ਕਹਿਣੀ ਅਤਿਕਥਨੀ ਹੋਵੇਗੀ ਕਿ ਉਹ ਗ੍ਰੰਥ ਵੀ ਗੁਰੂ ਗ੍ਰੰਥ ਸਾਹਿਬ ਵਾਂਗ ਹੋਰ ਜਹਾਨਾਂ ਜਾਂ ਬ੍ਰਹਮੰਡਾਂ ਦੀ ਗੱਲ ਕਰਦੇ ਹਨ। ਆਧੁਨਿਕ ਯੁੱਗ ਦੇ ਮਨੁੱਖਾਂ ਦੀਆਂ ਸਾਰੀਆਂ ਮੁਸ਼ਕਲਾਂ ਦਾ ਇਕ ਹੀ ਹੱਲ ਹੈ-ਸਿੱਖ ਧਰਮ।"

UNESCO ਵੱਲੋਂ ਪ੍ਰਕਾਸ਼ਿਤ "The Sacred Writings of the Sikhs" ਵਿਚ ਪ੍ਰੋ: ਟਾਇਨਬੀ ਲਿੱਖਦਾ ਹੈ—"ਆਉਣ ਵਾਲੀ ਧਾਰਮਿਕ ਵਿਚਾਰ-ਚਰਚਾ ਵਿਚ ਸਿੱਖ-ਧਰਮ ਅਤੇ ਇਸ ਦੇ ਧਾਰਮਿਕ ਲੇਖ, ਆਦਿ ਗ੍ਰੰਥ ਕੋਲ ਦੁਨੀਆਂ ਨੂੰ ਦੱਸਣ ਲਈ ਨਿਵੇਕਲੀਆਂ ਗੱਲਾਂ ਹੋਣਗੀਆਂ ਜਿਨ੍ਹਾਂ ਦਾ ਖਾਸ ਮਹੱਤਵ ਹੈ। ਗੋਪਾਲ ਸਿੰਘ ਦਰਦੀ ਦੁਆਰਾ, ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੁਵਾਦ ਦੀ ਭੂਮਿਕਾ ਵਿਚ, ਨੋਬਲ ਪੁਰਸਕਾਰ ਵਿਜੇਤਾ, Pearl S. Buck ਲਿੱਖਦੀ ਹੈ—ਇਨ੍ਹਾਂ ਧਾਰਮਿਕ ਪੁਸਤਕਾਂ (ਗੁਰੂ ਗ੍ਰੰਥ ਸਾਹਿਬ) ਬਾਰੇ ਕੋਈ ਅਜੀਬੋ-ਗਰੀਬ ਆਧੁਨਿਕ ਗੱਲ ਹੈ। ਇਸ ਦਾ ਉਪਦੇਸ਼ ਸਰਬ-ਸਾਂਝਾ ਹੈ। ਇਹ ਮਨੁੱਖੀ ਦਿਲ ਅਤੇ ਖੋਜੀ ਮਨ ਨੂੰ ਟੁੰਬਦਾ ਹੈ"।

ਲੰਬੇ ਅਰਸੇ ਤੋਂ ਇਸ ਗੱਲ ਦੀ ਘਾਟ ਸੀ ਜਿਸ ਨਾਲ ਨੌਜਵਾਨਾਂ ਨੂੰ ਠੀਕ ਢੰਗ ਨਾਲ ਉਨ੍ਹਾਂ ਦੇ ਧਰਮ ਦੀ ਵਿੱਦਿਆ ਦਿੱਤੀ ਜਾ ਸਕੇ ਅਤੇ ਬਾਕੀ ਦੁਨੀਆਂ ਨੂੰ ਇਸ ਦੀ ਜਾਣਕਾਰੀ ਲਈ ਯੋਗ ਸਾਧਨ ਦਿੱਤੇ ਜਾ ਸਕਣ। ਨਾ ਹੀ

ਸਿੱਖ-ਨੌਜਵਾਨਾਂ ਨੇ ਕੋਈ ਐਸੀ, ਸਭਾ ਜਾਂ ਇਕੱਠ ਕਾਇਮ ਕੀਤਾ, ਜਿੱਥੇ ਉਹ ਰਲ-ਮਿਲ ਬੈਠ ਕੇ, ਆਪਣੇ ਮਾਤਾ-ਪਿਤਾ ਦੀ ਨਰਾਜ਼ਗੀ ਦਾ ਡਰ ਆਪਣੇ ਦਿਲੋਂ ਕੱਢ ਕੇ, ਸਿੱਖ ਧਰਮ ਅਤੇ ਰਹਿਤ ਮਰਯਾਦਾ ਸਬੰਧੀ ਖੁਲ੍ਹੇ ਪ੍ਰਸ਼ਨ ਪੁੱਛ ਸਕਣ। ਉਨ੍ਹਾਂ ਦੇ ਇਨ੍ਹਾਂ ਸੁਆਲਾਂ ਦੇ ਜੁਆਬ ਲੱਭਣ ਦੀ ਥਾਂ ਇਨ੍ਹਾਂ ਨੂੰ ਆਪਣੇ ਦਿਲ ਅੰਦਰ ਹੀ ਦਬਾਈ ਰੱਖਿਆ ਅਤੇ ਇਸ ਦੀ ਨਿਰਾਸ਼ਾ ਆਪ ਹੀ ਸਹਿੰਦੇ ਰਹੇ ਹਨ।

ਇਹ ਹਰ ਸਿੱਖ-ਪਰਿਵਾਰ ਦੀ ਰਵਾਇਤ ਹੈ ਕਿ ਬੱਚੇ ਆਪਣੇ ਮਾਂ-ਬਾਪ ਨਾਲ ਸਾਧ ਸੰਗਤ ਵਿਚ ਜਾਂਦੇ ਹਨ ਅਤੇ ਉਥੇ ਜਾ ਕੇ ਗੁਰਬਾਣੀ ਦਾ ਪਾਠ ਕਰਦੇ ਅਤੇ ਸੁਣਦੇ ਹਨ। ਇਥੇ ਜਾਣ ਨਾਲ ਸਿੱਖ ਨੌਜਵਾਨ ਕਈ ਧਾਰਮਿਕ ਰੀਤੀ-ਰਿਵਾਜਾਂ ਤੋਂ ਜਾਣੂ ਹੁੰਦੇ ਹਨ ਪਰ ਉਨ੍ਹਾਂ ਨੂੰ ਇਸ ਸਭ ਕੁਝ ਤੋਂ ਆਪਣੇ ਸੁਆਲਾਂ ਦੇ ਜੁਆਬ ਨਹੀਂ ਮਿਲਦੇ। ਬਹੁਤ ਸਾਰੇ ਲੋਕ ਜੋ ਗੁਰਦੁਆਰੇ ਜਾਂਦੇ ਹਨ ਅਤੇ ਧਾਰਮਿਕ ਸਮਾਗਮਾਂ ਵਿਚ ਹਿੱਸਾ ਲੈਂਦੇ ਹਨ, ਆਪ ਅਸੰਤੁਸ਼ਟ ਰਹਿੰਦੇ ਹਨ ਅਤੇ ਇਸ ਲਈ ਉਨ੍ਹਾਂ ਨੂੰ ਜੋ ਸੁਆਲਾਂ ਦੇ ਜੁਆਬ ਦਿੱਤੇ ਜਾਂਦੇ ਹਨ, ਉਨ੍ਹਾਂ ਤੋਂ ਵੀ ਉਹ ਪ੍ਰੋਤਸ਼ਾਹਿਤ ਨਹੀਂ ਹੁੰਦੇ ਕਿਉਂਕਿ ਆਮ ਤੌਰ 'ਤੇ ਇਹ ਜੁਆਬ ਅਖੌਤੀ ਪ੍ਰਚਾਰਕਾਂ ਵੱਲੋਂ ਦਿੱਤੇ ਹੁੰਦੇ ਹਨ ਜੋ ਕਿ ਅਕਸਰ ਆਧੁਨਿਕ ਸੰਸਥਾਵਾਂ ਵਿਚ ਪੜ੍ਹੇ ਨਹੀਂ ਹੁੰਦੇ। ਸਿੱਟੇ ਵਜੋਂ, ਸਿੱਖ ਨੌਜਵਾਨ ਇਨ੍ਹਾਂ ਸਾਰੇ ਉਪਦੇਸ਼ਾਂ ਨੂੰ ਅੱਖਾਂ ਅਤੇ ਕੰਨ ਬੰਦ ਕਰਕੇ ਸੁਣਦੇ ਹਨ ਕਿਉਂਕਿ ਆਮ ਤੌਰ 'ਤੇ ਇਹ ਉਪਦੇਸ਼ ਤਰਕਸ਼ੀਲ ਨਹੀਂ ਹੁੰਦੇ ਅਤੇ ਨਾ ਹੀ ਕਿਸੇ ਦਲੀਲ ਜਾਂ ਤੱਥਾਂ 'ਤੇ ਅਧਾਰਿਤ ਹੁੰਦੇ ਹਨ।

ਆਪਣੇ ਕੌਮ ਦੇ ਬੱਚਿਆਂ ਦੇ ਬੁੱਧੀਜੀਵੀ ਮਨਾਂ ਨੂੰ ਸੰਤੁਸ਼ਟ ਕਰਨ ਲਈ, ਵੱਖ-ਵੱਖ ਸਿੱਖ ਸੰਸਥਾਵਾਂ ਵੱਲੋਂ ਯੂਥ ਕੈਂਪਾਂ ਅਤੇ ਹਫ਼ਤਾਵਾਰੀ ਸਕੂਲਾਂ ਦਾ ਆਯੋਜਨ ਕੀਤਾ ਜਾ ਰਿਹਾ ਹੈ ਤਾਂ ਕਿ ਉਨ੍ਹਾਂ ਨੂੰ ਸਿੱਖ ਧਰਮ ਅਤੇ ਅਜੋਕੇ ਸੰਸਾਰਿਕ ਜੀਵਨ ਨਾਲ ਧਰਮ ਸਬੰਧੀ ਜਾਣਕਾਰੀ ਦਿੱਤੀ ਜਾ ਸਕੇ। ਇਸ ਨਾਲ ਸਿੱਖ ਨੌਜਵਾਨਾਂ ਨੂੰ ਉਤਸ਼ਾਹਿਤ ਕੀਤਾ ਜਾਂਦਾ ਹੈ ਕਿ ਉਹ ਨਿਧੜਕ ਹੋ ਕੇ ਸੁਆਲ ਪੁੱਛਣ ਅਤੇ ਉਨ੍ਹਾਂ ਦੇ ਸੁਆਲਾਂ ਦਾ ਜੁਆਬ ਲੱਭਣ ਲਈ ਵੀ ਹਰ ਸੰਭਵ ਯਤਨ ਕੀਤਾ ਜਾਂਦਾ ਹੈ।

ਇਨ੍ਹਾਂ ਸੁਆਲਾਂ ਦੇ ਜੁਆਬ ਲਿਖਤੀ ਰੂਪ ਵਿਚ ਦੇਣ ਦਾ ਰਿਵਾਜ਼ ੧੯੮੬ ਵਿਚ ਸ਼ੁਰੂ ਹੋਇਆ ਯੂਥ ਕੈਂਪਾਂ ਵਿਚ ਹਿੱਸਾ ਲੈਣ ਵਾਲੇ ਹਰ ਨੌਜਵਾਨ ਨੂੰ ਇਹ ਖੁਲ੍ਹ ਦਿੱਤੀ ਗਈ ਕਿ ਉਹ ਕਿਸੇ ਕਿਸਮ ਦਾ ਡਰ, ਸ਼ੱਕ ਜਾਂ ਆਪਣੇ ਆਪ ਨੀਵਾਂ ਮਹਿਸੂਸ ਕਰਨ ਦੇ ਖ਼ਿਆਲ ਨੂੰ ਤਿਆਗ ਕੇ ਲਿਖਤੀ ਰੂਪ ਵਿਚ ਕੋਈ ਵੀ ਸੁਆਲ ਪੁੱਛ ਸਕਦੇ ਹਨ। ਪ੍ਰਸ਼ਨ-ਪੱਤਰ ਉੱਪਰ ਆਪਣਾ ਨਾਮ ਲਿਖਣਾ ਵੀ ਜ਼ਰੂਰੀ ਨਹੀਂ ਸੀ। ਜੇ ਕੋਈ ਆਪਣੀ ਪਹਿਚਾਣ ਨੂੰ ਗੁਪਤ ਰੱਖਣਾ ਚਾਹੁੰਦਾ ਹੈ ਤਾਂ ਉਸ ਦੀ ਵੀ ਪੂਰੀ ਖੁਲ੍ਹ ਸੀ। ਨੌਜਵਾਨਾਂ ਨੂੰ ਹੋਰ ਉਤਸ਼ਾਹਿਤ ਕਰਨ ਲਈ ਤਾਂ ਜੋ ਉਹ ਗੰਭੀਰ ਪ੍ਰਸ਼ਨ ਪੂਰੀ ਈਮਾਨਦਾਰੀ ਅਤੇ ਖੁਲ੍ਹੇ-ਦਿਲ ਨਾਲ ਪੁੱਛ ਸਕਣ, ਹਰ ਕੈਂਪ ਵਿਚ ਇਕ ਪੰਜਾਹ ਡਾਲਰ ਦਾ ਇਨਾਮ ਰੱਖਿਆ ਜਾਂਦਾ ਜੋ ਕਿ ਸਭ ਤੋਂ ਚੰਗਾ

ਸਵਾਲ ਪੁੱਛਣ ਵਾਲੇ ਨੂੰ ਮਿਲਦਾ।

ਕੈਨੇਡਾ ਅਤੇ ਯੂ. ਐਸ. ਏ. ਵਿਚ ਲਾਏ। ਯੂਥ ਕੈਂਪਾਂ ਵਿਚ ਨੌਜਵਾਨਾਂ ਵੱਲੋਂ ਤਕਰੀਬਨ ੫੦੦ ਸਵਾਲ ਪੁੱਛੇ ਗਏ। ਇੱਕੋ ਜਿਹੇ ਪ੍ਰਸ਼ਨਾਂ ਦੀ ਛਾਂਟੀ ਕਰਕੇ ਇਨ੍ਹਾਂ ਸਾਰੇ ਪ੍ਰਸ਼ਨਾਂ ਨੂੰ ਵੱਖ-ਵੱਖ ਭਾਗਾਂ ਵਿਚ ਵੰਡ ਦਿੱਤਾ ਤਾਂ ਕਿ ਉਨ੍ਹਾਂ ਦਾ ਹਵਾਲਾ ਆਸਾਨੀ ਨਾਲ ਦਿੱਤਾ ਜਾ ਸਕੇ। ਇਨ੍ਹਾਂ ਪ੍ਰਸ਼ਨਾਂ ਦੀ ਥੋੜ੍ਹੀ ਬਹੁਤ ਸੰਪਾਦਨਾਂ ਵੀ ਕੀਤੀ ਗਈ ਤਾਂ ਕਿ ਪਾਠਕ-ਜਨ ਪ੍ਰਸ਼ਨ-ਪੁੱਛਣ ਵਾਲਿਆਂ ਦੀ ਭਾਵਨਾਂ ਅਤੇ ਲਹਿਜਾ ਵੀ ਮਹਿਸੂਸ ਕਰ ਸਕਣ ਅਤੇ ਇਨ੍ਹਾਂ ਪ੍ਰਸ਼ਨਾਂ ਦਾ ਸੁਆਦ ਵੀ ਨਾ ਬਦਲੇ। ਸਿੱਧੀ ਅਤੇ ਸਪੱਸ਼ਟ ਸ਼ਬਦਾਵਲੀ ਵਿਚ ਇਨ੍ਹਾਂ ਸੁਆਲਾਂ ਦੇ ਉੱਤਰ ਦਿੱਤੇ ਗਏ। ਜਿੱਥੋਂ ਤੱਕ ਸੰਭਵ ਸੀ, ਰਹੱਸਵਾਦੀ ਸ਼ਬਦਾਵਲੀ ਨੂੰ ਵਰਤਣ ਤੋਂ ਸੰਕੋਚ ਕੀਤਾ ਗਿਆ ਹੈ। ਸੁਆਲਾਂ ਦੇ ਜੁਆਬ ਟਾਈਪ ਕਰਕੇ ਕਈ ਦੋਸਤਾਂ-ਮਿੱਤਰਾਂ ਨੂੰ ਆਲੋਚਨਾਂ ਅਤੇ ਵਿਚਾਰ ਲੈਣ ਹਿੱਤ ਭੇਜੇ ਗਏ। ਇਸੇ ਤਰ੍ਹਾਂ ਕਈ ਨੌਜਵਾਨ ਲੀਡਰਾਂ ਨੂੰ ਇਨ੍ਹਾਂ ਜੁਆਬਾਂ ਹਿੱਤ ਆਪਣੀ ਤਕਰੀਰ ਭੇਜਣ ਨੂੰ ਕਿਹਾ ਗਿਆ।

ਉੱਪਰ ਦੱਸੇ ਇਸ ਸਾਰੇ ਕੰਮ ਦਾ ਜੋ ਨਤੀਜਾ ਨਿਕਲਿਆ, ਉਸ ਨੂੰ ਇਸ ਕਿਤਾਬ ਦੇ ਰੂਪ ਵਿਚ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਇਹ ਆਸ ਕੀਤੀ ਜਾਂਦੀ ਹੈ ਕਿ ਨੌਜਵਾਨ ਇਸ ਉੱਦਮ ਨਾਲ ਸਹਿਮਤ ਹੋਣਗੇ ਅਤੇ ਇਹ ਕਿਤਾਬ ਉਨ੍ਹਾਂ ਦੀ ਲਾਲਸਾ (ਆਪਣੇ ਧਰਮ ਬਾਰੇ) ਨੂੰ ਕਾਫ਼ੀ ਹੱਦ ਤੱਕ ਤਸੱਲੀ ਪਹੁੰਚਾਏਗੀ। ਇਸ ਕਿਤਾਬ ਦੇ ਅਗਲੇ ਐਡੀਸ਼ਨ ਲਈ, ਹੋਰ ਪ੍ਰਸ਼ਨ ਪੁੱਛਣ ਲਈ ਪਾਠਕਾਂ ਨੂੰ ਉਤਸ਼ਾਹਿਤ ਕੀਤਾ ਜਾਂਦਾ ਹੈ।

ਜੇਕਰ ਸਿੱਖ ਨੌਜਵਾਨ ਇਸ ਕਿਤਾਬ ਨੂੰ ਪੜ੍ਹ ਕੇ ਆਪਣੇ ਧਰਮ ਪ੍ਰਤੀ ਹੋਰ ਜਾਣਕਾਰੀ ਗ੍ਰਹਿਣ ਕਰਨ ਦੀ ਇੱਛਾ ਨੂੰ ਵਧਾ ਲੈਣ ਤਾਂ ਇਸ ਕਿਤਾਬ ਨੂੰ ਛਾਪਣ ਦਾ ਮਨੋਰਥ ਪੂਰਾ ਹੋ ਗਿਆ ਸਮਝਿਆ ਜਾਵੇਗਾ। ਇਸ ਦੇ ਲੇਖਕ ਇਸ ਗੱਲ ਨਾਲ ਸਨਮਾਨਿਤ ਹੋਏ ਸਮਝੇ ਜਾਣਗੇ ਜੇਕਰ ਪਾਠਕ-ਜਨ ਆਪਣੀ ਆਲੋਚਨਾਂ ਅਤੇ ਵਿਚਾਰ ਭੇਜੇ।

✡ ✡ ✡

# ੧

# ਵਾਹਿਗੁਰੂ

# (ਰੱਬ)

✡ ਰੱਬ ਨੂੰ ਕਿਸ ਨੇ ਬਣਾਇਆ ? ਸਾਡਾ ਧਰਮ ਭਾਵੇਂ ਇਸ ਬਾਰੇ ਬੜਾ ਸਪੱਸ਼ਟ ਹੋਵੇ ਪਰ ਸਾਨੂੰ ਇਹ ਕਿਵੇਂ ਪਤਾ ਲੱਗੇਗਾ ਕਿ ਰੱਬ ਸੱਚ-ਮੁੱਚ ਹੈ ? ਰੱਬ ਨੇ ਇਹ ਬ੍ਰਹਿਮੰਡ ਕਿਸ ਤਰ੍ਹਾਂ ਬਣਾਇਆ ਅਤੇ ਉਸ ਨੇ ਇਹ ਪਦਾਰਥ ਕਿਥੋਂ ਲਿਆਂਦੇ ?

ਸਾਇੰਸਦਾਨਾਂ ਦਾ ਇਹ ਮੱਤ ਹੈ ਕਿ ਪੁਲਾੜ ਵਿਚ ਇਕ ਧਮਾਕਾ ਹੋਣ ਨਾਲ ਗ੍ਰਹਿ ਬਣ ਗਏ । ਮਨੁੱਖ ਅਤੇ ਜੀਵ-ਜੰਤੂ ਅਮੀਨੋ-ਐਸਿਡ ਤੋਂ ਪੈਦਾ ਹੋਏ ਪਰ ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਹੋਰ ਧਰਮਾਂ ਅਤੇ ਇਥੋਂ ਤੱਕ ਕਿ ਸਿੱਖਾਂ ਦਾ ਵੀ ਰੱਬ ਵਿਚ ਵਿਸ਼ਵਾਸ ਕਿਉਂ ਹੈ ? ਮੇਰਾ ਮਤਲਬ ਇਹ ਹੈ ਕਿ ਰੱਬ ਕੀ ਹੈ ? ਕੀ ਰੱਬ ਇਕ ਬੰਦਾ, ਔਰਤ, ਜਾਨਵਰ ਜਾਂ ਕੀ ਹੈ ? ਇਥੋਂ ਤੱਕ ਕਿ ਕੋਈ ਧਰਮ ਵੀ ਕਿਵੇਂ ਸ਼ੁਰੂ ਹੋਇਆ ?

✡ ਜਦ ਰੱਬ ਨੇ ਇਹ ਦੁਨੀਆਂ ਬਣਾਈ ਹੈ ਤਾਂ ਇਸ ਦੇ ਵਿਚ ਬੁਰਾਈ ਕਿਉਂ ਹੈ ? ਹਰ ਚੀਜ਼ ਰੱਬ ਦੇ ਅਧੀਨ ਹੈ ਅਤੇ ਬੰਦਾ ਕੁਝ ਵੀ ਨਹੀਂ ਕਰ ਸਕਦਾ ਤਾਂ ਫਿਰ ਲੋਕ ਇਹ ਪ੍ਰਚਾਰ ਕਿਉਂ ਕਰਦੇ ਹਨ ਕਿ ਸਾਨੂੰ ਆਪਣੇ ਆਪ ਨੂੰ ਸੁਧਾਰਨਾ ਚਾਹੀਦਾ ਹੈ ?

✡ ਇਥੋਂ ਤੱਕ ਕਿ ਜਦੋਂ ਅਸੀਂ ਕੋਈ ਭੈੜਾ ਕੰਮ ਕਰਨ ਦੀ ਕੋਸ਼ਿਸ਼ ਵੀ ਕਰਦੇ ਹਾਂ ਤਾਂ ਰੱਬ ਸਾਨੂੰ ਅਜਿਹਾ ਕਰਨ ਤੋਂ ਰੋਕਦਾ ਕਿਉਂ ਨਹੀਂ ਜਦ ਕਿ ਸਭ ਕੁਝ ਰੱਬ ਦੇ ਹੱਥਾਂ ਵਿਚ ਹੈ ?

## ਵਾਹਿਗੁਰੂ ਕੀ ਹੈ ?

ਇਹ ਗੁੰਝਲਦਾਰ ਸਵਾਲ ਬੰਦੇ ਦੇ ਮਨ ਵਿਚ ਹਮੇਸ਼ਾਂ ਫਸਿਆ ਰਹੇਗਾ ਕਿਉਂਕਿ ਕੋਈ ਵੀ ਵਾਹਿਗੁਰੂ ਬਾਰੇ ਨਹੀਂ ਦਸ ਸਕਦਾ। ਗੁਰਬਾਨੀ ਵਿਚ ਇਕ ਸੌਖੀ ਜਿਹੀ ਉਦਾਹਰਣ ਦੇ ਕੇ ਸਮਝਾਇਆ ਹੈ ਕਿ ਕਿਉਂ ਕੋਈ ਬੰਦਾ ਇਸ ਸਵਾਲ ਦਾ ਜੁਆਬ ਨਹੀਂ ਦਸ ਸਕਦਾ। ਇਕ ਗੂੰਗਾ ਮਿਠਾਈ ਖਾਣ ਤੋਂ ਬਾਅਦ ਉਸ ਦਾ ਸਵਾਦ ਜਾਣਦਾ ਹੈ, ਉਸ ਨੂੰ ਮਾਣਦਾ ਹੈ ਅਤੇ ਮੁਸਕਰਾ ਕੇ ਉਸ ਨੂੰ ਜ਼ਾਹਿਰ ਕਰਦਾ ਹੈ ਪਰ ਬੋਲਣ ਤੋਂ ਅਸਮਰਥ ਹੋਣ ਕਰਕੇ ਉਹ ਇਹ ਨਹੀਂ ਦਸ ਸਕਦਾ ਕਿ ਮਿਠਾਈ ਕਿਸ ਦੇ ਵਰਗੀ ਹੈ। ਵਾਹਿਗੁਰੂ ਪਿਆਰ ਹੈ, ਇਸ ਲਈ ਅਤਿਅੰਤ ਮਿੱਠਾ ਹੈ, ਕਿਸੇ ਵੀ ਦੁਨਿਆਵੀ ਮਿੱਠੀ ਚੀਜ਼ ਤੋਂ ਕਈ ਗੁਣਾਂ ਜ਼ਿਆਦਾ ਮਿੱਠਾ। ਧਰਮੀ ਬੰਦੇ ਵਾਹਿਗੁਰੂ ਨੂੰ ਪਿਆਰ ਕਰਦੇ ਹਨ, ਇਸ ਪਿਆਰ ਦੀ ਮਿਠਾਸ ਨੂੰ ਮਾਣਦੇ ਹਨ ਪਰ ਅਜਿਹਾ ਕੁਝ ਆਪਣੇ ਮੂੰਹੋਂ ਨਹੀਂ ਬੋਲ ਸਕਦੇ ਜਿਸ ਨਾਲ ਸਾਨੂੰ ਵਾਹਿਗੁਰੂ ਦੀ ਸਮਝ ਆ ਸਕੇ। ਇਸ ਸੰਸਾਰ ਵਿਚ ਕੋਈ ਵੀ ਭਾਸ਼ਾ ਜਾਂ ਅਜਿਹਾ ਸਾਧਨ ਉਪਲੱਬਧ ਨਹੀਂ ਜਿਸ ਨਾਲ ਵਾਹਿਗੁਰੂ ਨੂੰ ਸਮਝਾਇਆ ਜਾ ਸਕੇ। ਇਸ ਲਈ ਧਰਮੀ ਬੰਦਿਆਂ ਦੁਆਰਾ ਕੇਵਲ ਉਦਾਹਰਣਾਂ ਹੀ ਦਿੱਤੀਆਂ ਜਾਂਦੀਆਂ ਹਨ। ਉਹ ਸੰਸਾਰੀ ਬੰਦਿਆਂ ਨੂੰ ਆਪਣੇ ਆਤਮਿਕ ਸੰਸਾਰ (ਵਾਹਿਗੁਰੂ) ਦੇ ਰਹੱਸਵਾਦੀ ਅਨੁਭਵਾਂ ਨੂੰ ਦੱਸਣ ਲਈ ਵੱਧ ਤੋਂ ਵੱਧ ਇਹੀ ਕਰ ਸਕਦੇ ਹਨ।

## ਵਾਹਿਗੁਰੂ ਮਾਤਾ-ਪਿਤਾ ਵਜੋਂ :-

(੧) ਵਾਹਿਗੁਰੂ ਨੂੰ ਪਿਤਾ, ਮਾਤਾ, ਰੱਖਿਅਕ ਅਤੇ ਕਈ ਹੋਰ ਅਜਿਹੇ ਨਾਵਾਂ ਨਾਲ ਪੁਕਾਰਿਆ ਗਿਆ ਹੈ। ਇਹ ਨਾਮ ਉਸ ਦੇ ਕੇਵਲ ਕੁਝ ਗੁਣਾਂ ਨੂੰ ਦੱਸਣ ਲਈ ਵਰਤੇ ਗਏ ਹਨ। ਵਾਹਿਗੁਰੂ ਹੀ ਸਾਡੇ ਜਨਮ (ਉਤਪਤੀ) ਦਾ ਕਾਰਨ ਹੈ, ਉਹ ਹੀ ਸਾਡੀ ਪ੍ਰਤਿਪਾਲਣਾ ਕਰਦਾ ਹੈ, ਰੱਖਿਆ ਕਰਦਾ ਹੈ ਅਤੇ ਹੋਰ ਸਾਰੇ ਉਹ ਕੰਮ ਕਰਦਾ ਹੈ ਜੋ ਇਕ ਮਾਤਾ-ਪਿਤਾ ਆਪਣੇ ਬੱਚਿਆਂ ਵਾਸਤੇ ਕਰਦੇ ਹਨ।

ਮਨੁੱਖਾਂ ਅਤੇ ਹੋਰ ਜੀਵ-ਜੰਤੂਆਂ ਨੂੰ ਪੈਦਾ ਕਰਨ ਤੋਂ ਪਹਿਲਾਂ, ਵਾਹਿਗੁਰੂ ਨੇ ਸੂਰਜ, ਚੰਦਰਮਾ, ਪਾਣੀ, ਹਵਾ, ਗ੍ਰਹਿ ਆਦਿ ਦੀ ਸਿਰਜਣਾ ਕੀਤੀ। ਉਸ ਨੇ ਉਹ ਸਾਰਾ ਕੁਝ ਪਹਿਲਾਂ ਹੀ ਸਿਰਜ ਦਿੱਤਾ ਜਿਸ ਦੀ ਜ਼ਰੂਰਤ ਬੰਦਿਆਂ ਨੂੰ ਸੁਖਾਲਾ ਜੀਵਨ ਜੀਉਣ ਲਈ ਹੁੰਦੀ ਹੈ। ਇਹ ਸਾਰੀਆਂ ਚੀਜ਼ਾਂ ਸਾਨੂੰ ਵਾਹਿਗੁਰੂ ਵੱਲੋਂ ਸੁਗਾਤ ਵਜੋਂ ਮਿਲੀਆਂ ਹਨ ਜਿਵੇਂ ਮਾਤਾ-ਪਿਤਾ ਵੱਲੋਂ ਬੱਚਿਆਂ ਨੂੰ ਇਹ ਚੀਜ਼ਾਂ ਮੁਫ਼ਤ ਮਿਲਦੀਆਂ ਹਨ। ਇਨ੍ਹਾਂ ਤੋਂ ਇਲਾਵਾ ਕਈ ਅਜਿਹੀਆਂ ਚੀਜ਼ਾਂ ਹਨ ਜੋ ਵਾਹਿਗੁਰੂ ਨੇ ਪੈਦਾ ਕੀਤੀਆਂ ਹਨ ਪਰ ਹਾਲਾਂ ਤੱਕ ਅਸੀਂ ਉਨ੍ਹਾਂ ਦੀ ਖੋਜ ਨਹੀਂ ਕਰ ਸਕੇ। ਧਰਤੀ, ਸੂਰਜ, ਵਰਖਾ, ਹਵਾ, ਹਨੇਰਾ ਆਦਿ ਅਜਿਹੇ ਤਰੀਕੇ ਨਾਲ ਇਸ ਯੋਗ ਬਣਾਏ ਗਏ ਹਨ ਕਿ ਉਹ ਸਾਡੀ ਖੱਪਤ ਵਾਸਤੇ ਅਨਗਿਣਤ ਪ੍ਰਕਾਰ ਦੇ ਭੋਜਨ

ਪੈਦਾ ਕਰਦੇ ਹਨ। ਇਹ ਕੁਦਰਤੀ ਤੌਰ-ਤਰੀਕੇ ਇਸ ਤਰ੍ਹਾਂ ਨਾਲ ਬਣਾਏ ਗਏ ਹਨ ਕਿ ਧਰਤੀ ਵੱਖ-ਵੱਖ ਹਿੱਸਿਆਂ ਵਿਚ ਵੱਖ-ਵੱਖ ਤਰ੍ਹਾਂ ਦੇ ਭੋਜਨ ਪੈਦਾ ਕਰਦੀ ਹੈ। ਬੰਦੇ ਨੂੰ ਤਾਂ ਕੇਵਲ ਪ੍ਰਮਾਤਮਾ ਦੇ ਦਿੱਤੇ ਹੋਏ ਬੀਜ ਨੂੰ ਧਰਤੀ ਵਿਚ ਪਾ ਕੇ ਉਸ ਦੀ ਉਪਜ ਪ੍ਰਾਪਤ ਕਰਨ ਦੀ ਲੋੜ ਹੈ।

ਜਿਸ ਤਰ੍ਹਾਂ ਮਾਂ-ਬਾਪ ਆਪਣੇ ਬੱਚਿਆਂ ਨੂੰ ਖੁਸ਼ ਰੱਖਣ ਲਈ ਕਈ ਕੰਮ ਕਰਦੇ ਹਨ, ਉਸੇ ਤਰ੍ਹਾਂ ਵਾਹਿਗੁਰੂ ਵੀ ਸਾਨੂੰ ਖੁਸ਼ ਰੱਖਣ ਲਈ ਕਈ ਕੰਮ ਕਰਦਾ ਹੈ। ਗੁਰਬਾਣੀ ਦਾ ਫ਼ੁਰਮਾਨ ਇਉਂ ਹੈ—

ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥
ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੦੩)*

**(੨)** ਮਾਂ ਆਪਣੇ ਭੌਤਿਕ ਸਰੀਰ ਦੀ ਹੋਂਦ ਕਰਕੇ ਬੱਚਿਆਂ ਨੂੰ ਨਜ਼ਰ ਆਉਂਦੀ ਹੈ। ਵਾਹਿਗੁਰੂ ਦਾ ਵੀ ਭੌਤਿਕ ਰੂਪ ਹੈ ਜੋ ਸਾਨੂੰ ਕੁਦਰਤ ਦੇ ਰੂਪ ਵਿਚ ਦਿਸਦਾ ਹੈ ਅਤੇ ਇਸ ਬਾਰੇ ਗੁਰਬਾਣੀ ਦਾ ਫ਼ੁਰਮਾਨ ਇਉਂ ਹੈ—

ਬਲਿਹਾਰੀ ਕੁਦਰਤਿ ਵਸਿਆ ॥ ਤੇਰਾ ਅੰਤੁ ਨ ਜਾਈ ਲਖਿਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੪੬੯)*

**(੩)** ਜਦੋਂ ਅਸੀਂ ਮਾਂ ਦੀ ਗੋਦ ਵਿਚ ਬੱਚਾ ਦੇਖਦੇ ਹਾਂ ਤਾਂ ਸਾਨੂੰ ਪਤਾ ਹੈ ਇਹ ਦੋਵੇਂ ਇਕ ਸਨ, ਬੱਚਾ ਮਾਂ ਦਾ ਹੀ ਇਕ ਹਿੱਸਾ ਹੈ। ਵਾਹਿਗੁਰੂ ਅਤੇ ਸਾਡੇ ਬਾਰੇ ਵੀ ਬਿਲਕੁਲ ਅਜਿਹਾ ਹੀ ਕਿਹਾ ਜਾ ਸਕਦਾ ਹੈ। ਅਸੀਂ ਵਾਹਿਗੁਰੂ ਦੇ ਪੈਦਾ ਕੀਤੇ ਹੋਏ ਹਾਂ, ਅਸੀਂ ਉਸੇ ਦਾ ਹੀ ਇਕ ਹਿੱਸਾ ਹਾਂ। ਅਸੀਂ ਉਸ ਦੇ ਬੱਚੇ ਹਾਂ। ਅਸੀਂ ਵਾਹਿਗੁਰੂ ਦਾ ਪਿਆਰ ਮਾਣ ਸਕਦੇ ਹਾਂ ਅਤੇ ਆਪਣੇ ਦਿਲ ਵਿਚ ਸੁੱਖ-ਸ਼ਾਂਤੀ ਮਹਿਸੂਸ ਕਰ ਸਕਦੇ ਹਾਂ ਜਿਵੇਂ ਇਕ ਬੱਚਾ ਆਪਣੀ ਮਾਂ ਦੀ ਗੋਦ ਵਿਚ ਇਹ ਸਭ ਕੁਝ ਮਹਿਸੂਸ ਕਰਦਾ ਹੈ ਪਰ ਫਿਰ ਵੀ ਬੱਚੇ ਲਈ ਆਪਣੀ ਮਾਂ ਦਾ ਵਰਣਨ ਕਰਨਾ, ਇਹ ਸਮਝਣਾ ਕਿ ਉਸ (ਮਾਂ) ਦਾ ਜਨਮ ਕਦੋਂ ਹੋਇਆ ? ਉਹ ਰੋਟੀ ਅਤੇ ਹੋਰ ਜ਼ਰੂਰਤਾਂ ਕਿਥੋਂ ਪੂਰੀਆਂ ਕਰਦੀ ਹੈ ? ਉਸ ਨੇ ਘਰ ਕਿਸ ਤਰ੍ਹਾਂ ਬਣਾਇਆ ਹੈ ਆਦਿ, ਅਸੰਭਵ ਹੈ। ਬਾਲਗ ਹੋਣ ਤੋਂ ਬਾਅਦ, ਬੱਚਾ ਇਹਨਾਂ ਸਾਰੇ ਸਵਾਲਾਂ ਦੇ ਜੁਆਬ ਜਾਣ ਜਾਂਦਾ ਹੈ ਅਤੇ ਆਪਣੀ ਮਾਂ ਨੂੰ ਚੰਗੀ ਤਰ੍ਹਾਂ ਸਮਝ ਲੈਂਦਾ ਹੈ। ਇਸੇ ਤਰ੍ਹਾਂ ਅਸੀਂ 'ਬੱਚੇ' ਜਦੋਂ ਆਤਮਿਕ ਤੌਰ 'ਤੇ 'ਬਾਲਗ' ਬਣ ਜਾਂਦੇ ਹਾਂ ਤਾਂ ਆਪਣੀ ਮਾਂ, ਵਾਹਿਗੁਰੂ ਨੂੰ ਸਮਝ ਸਕਦੇ ਹਾਂ। ਵਾਹਿਗੁਰੂ ਨੂੰ ਜਾਨਣ ਦਾ ਕੇਵਲ ਇਹੀ ਤਰੀਕਾ ਹੈ। ਜਦ ਤੱਕ ਅਸੀਂ 'ਬੱਚੇ' ਹੀ ਬਣੇ ਰਹਾਂਗੇ, ਉਦੋਂ ਤੱਕ ਅਸੀਂ ਆਪਣੀ 'ਮਾਂ' ਨੂੰ ਸਮਝਣ ਦੇ ਕਾਬਿਲ ਨਹੀਂ ਹੋ ਸਕਾਂਗੇ।

'ਬਾਲਗ' ਹੋਣ ਦਾ ਮਤਲਬ ਹੈ, ਇਹ ਗੱਲ ਜਾਣ ਲੈਣੀ ਕਿ 'ਮੈਂ ਕੀ ਹਾਂ ?' ਇਸ ਲਈ ਇਕ ਮਹਾਨ ਪ੍ਰਸ਼ਨ—**ਵਾਹਿਗੁਰੂ ਕੀ ਹੈ ?**...... ਦਾ ਉੱਤਰ ਦੇਣ ਲਈ ਇਹ ਜਾਣ ਲੈਣਾ ਮੁੱਢਲੀ ਸ਼ਰਤ ਹੈ ਕਿ **'ਮੈਂ ਕੀ ਹਾਂ ?'** 'ਮੈਂ' ਜਲਦੀ ਪਹਿਚਾਣਿਆਂ

ਜਾਂਦਾ ਹਾਂ ਕਿਉਂ ਕਿ ਮੇਰਾ ਸਪਰਸ਼ ਹੈ (ਭਾਵ ਮੈਨੂੰ ਛੁਹਿਆ ਜਾ ਸਕਦਾ ਹੈ)। ਵਾਹਿਗੁਰੂ ਸਾਡੇ ਅੰਦਰ ਹੈ ਅਤੇ ਉੱਚਾ ਹੈ, ਇਸ ਲਈ ਅਦਿੱਖ ਹੈ ਅਤੇ ਸਮਝਣਾ ਔਖਾ ਹੈ। 'ਮੈਂ' ਵਾਹਿਗੁਰੂ ਦੀ ਔਲਾਦ ਹੋਣ ਕਰਕੇ, ਵਾਹਿਗੁਰੂ ਦਾ ਹੀ ਅਕਸ ਹੈ। ਇਸ ਲਈ ਜਦੋਂ ਅਸੀਂ ਆਤਮਿਕ ਤੌਰ 'ਤੇ 'ਵੱਡੇ' ਹੋ ਜਾਵਾਂਗੇ ਅਤੇ 'ਮੈਂ' ਨੂੰ ਸਮਝ ਲਵਾਂਗੇ, ਤਾਂ ਇਸ ਗੱਲ ਦੀ ਕਾਫ਼ੀ ਹੱਦ ਤੱਕ ਉਮੀਦ ਹੈ ਕਿ ਉਦੋਂ ਅਸੀਂ ਵਾਹਿਗੁਰੂ ਨੂੰ ਵੀ ਸਮਝ ਸਕਾਂਗੇ।

## ਵਾਹਿਗੁਰੂ ਇਨਸਾਨਾਂ ਵਿਚ ਨਿਵਾਸ ਰੱਖਦਾ ਹੈ :-

(੧) 'ਅੱਜ' ਮੈਂ ਬੁੱਢਾ ਹਾਂ। 'ਕੱਲ੍ਹ' ਮੈਂ ਜਵਾਨ ਸਾਂ ਅਤੇ ਮੈਨੂੰ ਆਪਣੀ ਸਿਹਤ, ਨਜ਼ਰ, ਤਾਕਤ, ਰਾਜਨੀਤਿਕ ਪਹੁੰਚ ਆਦਿ ਉੱਤੇ ਮਾਣ ਸੀ। 'ਪਰਸੋਂ' ਮੈਂ ਕੇਵਲ ਇਕ ਬੱਚਾ ਸਾਂ ਜਿਸ ਦਾ ਜ਼ਿਆਦਾ ਸਮਾਂ ਰੋਣ ਅਤੇ ਸੌਣ ਵਿਚ ਗੁਜ਼ਰਦਾ ਸੀ, ਪਰ ਮੈਂ ਆਪਣੇ ਮਾਤਾ ਅਤੇ ਪਿਤਾ ਲਈ ਇਕ ਖੁਸ਼ੀ ਅਤੇ ਆਸ ਸੀ ਜੋ ਹੁਣ ਇਸ ਦੁਨੀਆਂ ਵਿਚ ਨਹੀਂ ਹਨ। 'ਕੱਲ੍ਹ' ਮੈਂ ਮਰ ਜਾਵਾਂਗਾ ਅਤੇ ਮੇਰਾ ਸਸਕਾਰ ਹੋ ਜਾਏਗਾ ਜਾਂ ਦਫ਼ਨਾ ਦਿੱਤਾ ਜਾਵਾਂਗਾ। ਮੇਰੇ ਬੱਚਿਆਂ ਤੋਂ ਇਲਾਵਾ ਬਾਕੀ ਕੁਝ ਵੀ ਮੇਰਾ ਨਹੀਂ ਰਹਿ ਜਾਏਗਾ, ਜੋ ਕਿ ਆਪਣੀ ਵਾਰੀ ਆਉਣ 'ਤੇ ਮਰ ਜਾਣਗੇ। ਬੱਚੇ ਵੀ ਇਸ ਚੱਕਰ ਨੂੰ ਚਲਾਈ ਰੱਖਣਗੇ। ਕੋਈ ਬੰਦਾ ਇਹ ਨਹੀਂ ਦੱਸ ਸਕਦਾ ਕਿ ਇਹ ਚੱਕਰ ਕਦੋਂ ਸ਼ੁਰੂ ਹੋਇਆ ਅਤੇ ਕਦੋਂ ਖਤਮ ਹੋਵੇਗਾ ? ਜੇ ਇਸਨੇ ਖ਼ਤਮ ਹੋਣਾ ਹੈ ਤਾਂ !

ਹੁਣ ਤੁਹਾਨੂੰ 'ਮੇਰਾ' ਇਤਿਹਾਸ ਪਤਾ ਲੱਗ ਗਿਆ ਹੈ ਪਰ ਕੀ ਤੁਸੀਂ ਦੱਸ ਸਕਦੇ ਹੋ ਕਿ 'ਮੈਂ' ਕੌਣ ਹਾਂ ਜਾਂ, 'ਮੈਂ' ਕੌਣ ਸੀ ? ਕੀ 'ਮੈਂ' ਇਕ ਬੱਚਾ, ਜਵਾਨ, ਬੁੱਢਾ ਜਾਂ ਕੇਵਲ ਮਿੱਟੀ ਹਾਂ ? ਮੇਰਾ ਇਸ ਵਕਤ ਸਰੂਪ ਕੀ ਹੈ ? ਹੋ ਸਕਦਾ ਹੈ 'ਮੈਂ' ਇਨ੍ਹਾਂ ਵਿੱਚੋਂ ਕੋਈ ਵੀ ਨਾ ਹੋਵਾਂ, ਪਰ ਨਾਲ ਹੀ, ਇਹ ਵੀ ਹੋ ਸਕਦਾ ਹੈ ਕਿ 'ਮੈਂ' ਇਨ੍ਹਾਂ ਵਿੱਚੋਂ ਕੋਈ ਹੋਵਾਂ ਵੀ। ਇਸ ਸਵਾਲ ਦਾ ਜੁਆਬ ਦੇਣ ਲਈ, ਆਓ, ਜ਼ਰਾ ਇਸ ਗੱਲ 'ਤੇ ਦੂਸਰੀ ਵਾਰ ਨਜ਼ਰ ਮਾਰੀਏ—'ਮੈਂ' ਕੀ ਸਾਂ ?

ਅਸੀਂ ਸੋਚਦੇ ਹਾਂ ਕਿ 'ਮੈਂ' ਜੰਮਿਆ ਸੀ, ਵੱਡਾ ਹੋਇਆ ਅਤੇ ਮਰ ਗਿਆ। ਅਸਲ ਵਿਚ 'ਮੈਂ' ਨਹੀਂ, 'ਮੇਰਾ' ਸਰੀਰ ਜੰਮਿਆ ਸੀ, ਇਸ ਦਾ ਆਕਾਰ ਵੱਡਾ ਹੋਇਆ, ਬੁੱਢਾ ਹੋਇਆ ਅਤੇ ਅਖੀਰ ਮਰ ਗਿਆ। ਜਦ 'ਮੇਰਾ' ਸਰੀਰ ਮਰਿਆ ਤਾਂ ਇਸ ਦੇ ਸਾਰੇ ਤੱਤ ਜੋ ਮਿੱਟੀ ਤੋਂ ਬਣੇ ਸਨ, ਵਾਪਸ ਮਿੱਟੀ ਬਣ ਗਏ। ਹੁਣ ਇਹ ਤੱਤ ਦਰੱਖ਼ਤ ਅਤੇ ਬੂਟੇ ਮਿੱਟੀ ਵਿੱਚੋਂ ਜਜ਼ਬ ਕਰ ਲੈਣਗੇ ਅਤੇ ਇਕ ਨਵਾਂ ਚੱਕਰ ਸ਼ੁਰੂ ਕਰਨਗੇ। ਇਸ ਚੱਕਰ ਦੇ ਹੁੰਦਿਆਂ ਹੋਇਆਂ ਵੀ ਸਭ ਦੇ ਦਿਮਾਗ਼ ਵਿਚ ਇਹ ਭੁਲੇਖਾ ਹੈ ਕਿ 'ਮੇਰਾ' ਸਰੀਰ 'ਮੈਂ' ਸੀ।

ਜੇਕਰ ਹੁਣ ਤੁਸੀਂ ਪੁੱਛੋ ਕਿ 'ਮੈਂ' ਕੀ ਸਾਂ, ਤਾਂ ਜੁਆਬ ਹੋਵੇਗਾ "ਇਸ ਸਾਰੇ

ਚੱਕਰ ਦੌਰਾਨ, 'ਮੈਂ' ਇਕ ਜ਼ਿੰਦਗੀ, ਆਤਮਾ ਜਾਂ ਸਰੀਰ ਦੇ ਵਿਚ ਪ੍ਰਾਣ ਸੀ।" ਇਹ 'ਮੇਰਾ' ਸਰੀਰ ਸੀ ਨਾ ਕਿ 'ਮੈਂ' ਜੋ ਲਗਾਤਾਰ ਆਪਣਾ ਸਰੂਪ ਅਤੇ ਆਕਾਰ ਬਦਲਦਾ ਰਿਹਾ ਹਾਂ। 'ਮੈਂ' (ਆਪਣੇ ਸਰੀਰ ਅੰਦਰ) ਉਸੇ ਤਰ੍ਹਾਂ ਹੀ ਰਿਹਾ ਪਰ ਮੇਰੇ ਸਰੀਰ ਵਿਚ ਭੌਤਿਕ ਤਬਦੀਲੀਆਂ ਆਉਂਦੀਆਂ ਰਹੀਆਂ। 'ਮੈਂ' ਨਾ ਤਾਂ ਵੱਡਾ ਹੋਇਆ, ਨਾ ਹੀ ਬੁੱਢਾ ਅਤੇ ਨਾ ਹੀ ਮਰਿਆ ਸਾਂ। ਨਾ ਹੀ 'ਮੈਂ' ਆਪਣੇ ਸਰੀਰ ਨੂੰ ਕੁਝ ਅਜਿਹਾ ਕਰ ਸਕਦਾ ਸੀ ਜਿਸ ਨਾਲ ਇਸ ਦਾ ਵਾਧਾ ਰੁੱਕ ਜਾਂਦਾ ਜਾਂ ਛੇਤੀ ਵਾਧਾ ਕਰ ਲੈਂਦਾ। 'ਮੇਰਾ' ਸਰੀਰ 'ਮੈਂ' ਅਤੇ 'ਮੇਰੀਆਂ' ਇੱਛਾਵਾਂ ਤੋਂ ਸੁਤੰਤਰ ਇਨ੍ਹਾਂ ਤਬਦੀਲੀਆਂ ਵਿੱਚੋਂ ਲੰਘਿਆ। 'ਮੇਰੇ' ਸਰੀਰ ਦਾ ਜਨਮ, ਵਾਧਾ ਅਤੇ ਮੌਤ ਕੁਦਰਤ ਦੇ ਅਧੀਨ ਸੀ, ਜਿਸ ਤਰ੍ਹਾਂ 'ਮੇਰੇ' ਅਤੇ 'ਮੇਰੇ ਸਰੀਰ' ਲਈ ਕਾਲ-ਚੱਕਰ ਮਿਥਿਆ ਹੋਇਆ ਸੀ। ਜਦੋਂ ਮੇਰਾ ਸਮਾਂ ਪੂਰਾ ਹੋ ਗਿਆ 'ਮੈਂ' ਅਤੇ ਮੇਰਾ ਸਰੀਰ ਵੱਖ-ਵੱਖ ਹੋ ਗਏ। ਇਸ ਤਰੀਕੇ ਨੂੰ ਗੁਰਬਾਣੀ ਵਿਚ ਇਉਂ ਦਰਸਾਇਆ ਗਿਆ ਹੈ—

ਧਨ ਕਹੈ ਤੂ ਵਸੁ ਮੈ ਨਾਲੇ ॥ ਪ੍ਰਿਅ ਸੁਖਵਾਸੀ ਬਾਲ ਗੁਪਾਲੇ॥
ਤੁਝੈ ਬਿਨਾ ਹਉ ਕਿਤ ਹੀ ਨ ਲੇਖੈ ਵਚਨੁ ਦੇਹਿ ਛੋਡਿ ਨ ਜਾਸਾ ਹੇ ॥੭॥
ਪਿਰਿ ਕਹਿਆ ਹਉ ਹੁਕਮੀ ਬੰਦਾ ॥ ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ ॥
ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ ਜਾ ਸਦੇ ਤ ਊਠਿ ਸਿਧਾਸਾ ਹੇ ॥੮॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੧੦੭੩)*

ਅਰਥਾਤ ਇਕ ਪ੍ਰੇਮੀ (ਸਰੀਰ) ਆਪਣੀ ਪ੍ਰੇਮਿਕਾ (ਆਤਮਾ) ਨੂੰ ਕਹਿੰਦਾ ਹੈ,— ਮੈਨੂੰ ਸਿਰਫ਼ ਉਸ ਵੇਲੇ ਅਨੰਦ ਆਉਂਦਾ ਹੈ ਜਦੋਂ ਤੂੰ ਮੇਰੇ ਨਾਲ ਹੁੰਦੀ ਹੈਂ। ਇਸ ਲਈ ਇਹ ਮੇਰੀ ਬੇਨਤੀ ਹੈ ਕਿ ਤੂੰ ਮੈਨੂੰ ਵਚਨ ਦੇ ਕਿ ਮੈਨੂੰ ਕਦੀ ਛੱਡ ਕੇ ਨਹੀਂ ਜਾਏਗੀ!

**ਪ੍ਰੇਮਿਕਾ (ਆਤਮਾ) ਕਹਿੰਦੀ ਹੈ:—**

ਮੈਂ ਆਪਣੇ ਮਾਲਕ (ਵਾਹਿਗੁਰੂ) ਦਾ ਹੁਕਮ ਮੰਨਦੀ ਹਾਂ, ਜੋ ਸਭ ਤੋਂ ਮਹਾਨ ਹੈ ਅਤੇ ਕਿਸੇ ਦਾ ਮੁਥਾਜ ਨਹੀਂ। ਉਸ ਨੂੰ ਕਿਸੇ ਨਾਲ ਸਲਾਹ ਮਸ਼ਵਰਾ ਕਰਨ ਦੀ ਲੋੜ ਨਹੀਂ। ਉਹ ਆਪਣੇ ਫੈਸਲੇ ਆਪ ਕਰਦਾ ਹੈ। ਜਦੋਂ ਵੀ ਉਹ ਮੈਨੂੰ ਬੁਲਾਉਂਦਾ ਹੈ, ਮੈਨੂੰ ਜਾਣਾ ਹੀ ਪੈਂਦਾ ਹੈ। ਸਾਡਾ ਇਹ ਮਿਲਾਪ (ਸਰੀਰ ਅਤੇ ਆਤਮਾ) ਝੂਠਾ ਅਤੇ ਕੱਚਾ ਹੈ।

ਜਦੋਂ 'ਮੈਂ' 'ਮੇਰੇ' ਸਰੀਰ ਵਿਚ ਸੀ ਤਾਂ ਤੁਸੀਂ 'ਮੈਨੂੰ' ਦੇਖ ਸਕਦੇ ਸੀ। ਜਦੋਂ ਕਦੀ 'ਮੈਂ' ਉਦਾਸ, ਖੁਸ਼ ਜਾਂ ਪਾਗਲ ਹੁੰਦਾ ਸੀ, 'ਮੈਂ' ਆਪਣੀਆਂ ਭਾਵਨਾਵਾਂ ਆਪਣੇ ਸਰੀਰ ਦੁਆਰਾ ਪ੍ਰਗਟ ਕਰਦਾ ਸੀ। ਨਹੀਂ ਤਾਂ 'ਮੇਰੇ' ਬਗ਼ੈਰ ਮੇਰਾ ਸਰੀਰ ਤਾਂ ਕੇਵਲ ਨਿਰਜੀਵ ਧਾਤੂ ਹੈ ਜੋ ਖੁਸ਼ ਜਾਂ ਉਦਾਸ ਨਹੀਂ ਹੋ ਸਕਦਾ। ਇਹ 'ਮੇਰੀਆਂ' ਭਾਵਨਾਵਾਂ ਤਾਂ ਹੀ ਜ਼ਾਹਿਰ ਕਰ ਸਕਦਾ ਹੈ ਜੇਕਰ 'ਮੈਂ' ਇਸ ਦੇ ਅੰਦਰ ਹੋਵਾਂ। ਜਿਸ ਪਲ 'ਮੈਂ' ਇਸ ਨੂੰ ਛੱਡਿਆ, ਨਾ ਇਹ ਸੁਣ ਸਕਿਆ, ਨਾ ਦੇਖ ਸਕਿਆ ਅਤੇ ਨਾ ਹੀ

ਅੰਗ-868. ਗੋਂਡ ਮਹਲਾ 5 — ਅਚਰਜ ਕਥਾ ਮਹਾ ਅਨੂਪ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ॥ ਰਹਾਉ॥ ਨਾ ਇਹੁ ਬੂਢਾ ਨਾ ਇਹੁ ਬਾਲੁ॥ ਨਾ ਇਸੁ ਦੂਖੁ ਨਹੀ ਜਮ ਜਾਲਾ॥ ਨਾ ਇਹੁ ਬਿਨਸੈ ਨਾ ਇਹੁ ਜਾਇ॥ ਆਦਿ ਜੁਗਾਦੀ ਰਹਿਆ ਸਮਾਇ॥



ਚੱਲ ਸਕਿਆ। ਉਹ 'ਮੈਂ' ਸੀ ਜੋ ਸੁਣਦਾ ਸੀ, ਦੇਖਦਾ ਸੀ ਅਤੇ ਪ੍ਰਤੀਕਰਮ ਕਰਦਾ ਸੀ। 'ਮੇਰਾ' ਸਰੀਰ ਕੇਵਲ ਇਕ ਮਾਧਿਅਮ ਸੀ। ਕੀ ਤੁਸੀਂ ਹੁਣ ਸਮਝ ਗਏ ਹੋ ਕਿ 'ਮੈਂ' ਕੌਣ ਹਾਂ ?

**(੨)** ਆਪਾਂ ਹੁਣ ਇਕ ਹੋਰ ਨਜ਼ਰੀਏ ਤੋਂ 'ਮੈਂ' ਨੂੰ ਦੇਖਦੇ ਹਾਂ। ਇਕ ਦਿਨ ਸ਼ਾਮ ਨੂੰ ਮੈਂ ਬਹੁਤ ਸੋਹਣੇ ਮਿਜਾਜ਼ ਵਿਚ ਚਾਹ ਦਾ ਅਨੰਦ ਮਾਣ ਰਿਹਾ ਸੀ। 'ਮੇਰਾ' ਲੜਕਾ ਆਇਆ ਅਤੇ ਉਸ ਨੇ ਮੈਨੂੰ ਆਪਣਾ ਰਿਪੋਰਟ ਕਾਰਡ ਦਿਖਾਇਆ ਜੋ ਕਿ ਬਹੁਤ ਮਾੜਾ ਸੀ। ਨੰਬਰ ਬਹੁਤ ਘੱਟ ਸਨ। 'ਮੇਰਾ' ਮਿਜਾਜ਼ ਉਸੇ ਵਕਤ ਖਰਾਬ ਹੋ ਗਿਆ ਅਤੇ ਰਿਪੋਰਟ ਪੜ੍ਹਦਿਆਂ ਹੀ 'ਮੈਨੂੰ' ਗੁੱਸਾ ਆ ਗਿਆ। ਕੀ ਤੁਸੀਂ 'ਮੇਰੇ' ਗੁੱਸੇ ਦੇ ਮੂਲ ਦਾ ਪਤਾ ਲਗਾ ਸਕਦੇ ਹੋ ਜਾਂ 'ਮੇਰੀ' ਖ਼ੁਸ਼ੀ ਦਾ ਰਸਤਾ ਦੱਸ ਸਕਦੇ ਹੋ ਜਿਥੋਂ ਉਹ 'ਮੈਨੂੰ' ਛੱਡ ਗਈ ? ਜੇਕਰ ਤੁਸੀਂ 'ਮੇਰੇ' ਸਰੀਰ ਦਾ ਚੀਰ-ਫਾੜ ਕਰਕੇ ਇਕ-ਇਕ ਹਿੱਸਾ ਵੱਖ ਕਰ ਦੇਵੋ ਤਾਂ ਵੀ ਤੁਹਾਨੂੰ ਉਸ ਵਿਚ ਕਿਧਰੇ ਖ਼ੁਸ਼ੀ ਜਾਂ ਗੁੱਸਾ ਨਹੀਂ ਮਿਲੇਗਾ ! ਤੁਹਾਨੂੰ ਪਤਾ ਹੈ 'ਮੈਂ' ਤਕਰੀਬਨ ਰੋਜ਼ ਹੀ ਖ਼ੁਸ਼ ਹੁੰਦਾ ਹਾਂ ਅਤੇ 'ਮੈਨੂੰ' ਗੁੱਸਾ ਵੀ ਆਉਂਦਾ ਹੈ। ਮੇਰੇ ਸਰੀਰ ਵਿਚ ਕਿਧਰੇ ਵੀ ਤੁਸੀਂ 'ਮੇਰੇ' ਮਿਜਾਜ਼ ਜਾਂ ਮਨ ਨੂੰ ਲੱਭ ਨਹੀਂ ਸਕੋਗੇ ਹਾਲਾਂ ਕਿ ਸਾਨੂੰ ਪਤਾ ਹੈ ਕਿ ਇਹ ਹਰ ਵੇਲੇ ਸਾਡੇ ਸਰੀਰ ਵਿਚ ਹੁੰਦੇ ਹਨ ਅਤੇ 'ਮੇਰੇ' ਕੰਮ ਅਤੇ ਭਾਵਨਾਵਾਂ ਨੂੰ ਕੰਟਰੋਲ (ਨਿਰਦੇਸ਼ਿਤ) ਕਰਦੇ ਹਨ।

**(੩)** ਆਓ, ਜ਼ਰਾ ਹੁਣ ਆਪਾਂ ਇਸ ਵਿਡਾਣ ਨੂੰ ਸਮਝਣ ਦਾ ਯਤਨ ਕਰੀਏ—'ਮੈਂ' ਆਪਣੇ ਸਰੀਰ ਵਿਚ ਹਾਂ ਪਰ 'ਮੈਂ' ਇਸ ਵਿਚ ਕਿਧਰੇ ਵੀ ਮੌਜੂਦ ਨਹੀਂ। ਧਰਮੀ ਬੰਦੇ ਕਹਿੰਦੇ ਹਨ ਕਿ ਹਰ ਆਦਮੀ ਦੋ ਚੀਜ਼ਾਂ ਦਾ ਬਣਿਆ ਹੈ, ਪੰਜ ਭੂਤਕ ਸਰੀਰ ਅਤੇ ਆਤਮਾ, ਜੋ ਸਾਡੇ ਜੀਵਨ ਦਾ ਕਾਰਨ ਹਨ। ਆਤਮਾ ਵਾਹਿਗੁਰੂ ਦਾ ਅਕਸ ਹੈ, ਜੋ ਸਾਰਿਆਂ ਦੇ ਜੀਵਨ ਦਾ ਕਾਰਨ ਹੈ। ਸਾਡੀ ਆਤਮਾ ਉਸ ਪੂਰਨ ਪ੍ਰਮਾਤਮਾ (ਪਰਮ-ਆਤਮਾ) ਦਾ ਹੀ ਇਕ ਹਿੱਸਾ ਹੈ।

ਜੇਕਰ ਅਸੀਂ ਇਹ ਮੰਨ ਲਈਏ ਕਿ ਇਹ ਭੌਤਿਕ ਬ੍ਰਹਿਮੰਡ (ਜਿਸ ਨੂੰ ਜਾਣਿਆ ਨਹੀਂ ਜਾ ਸਕਦਾ), ਵਾਹਿਗੁਰੂ ਦਾ ਦਿਖਾਈ ਦੇਣ ਵਾਲਾ ਰੂਪ ਹੈ। ਉਹ ਸਿਧਾਂਤ (ਜਿਨ੍ਹਾਂ ਬਾਰੇ ਅਸੀਂ ਕੁਝ ਨਹੀਂ ਜਾਣਦੇ) ਜੋ ਇਸ ਨੂੰ ਅਰੰਭ ਤੋਂ ਹੀ ਨਿਰੰਤਰ ਅਤੇ ਸਿਲਸਿਲੇਵਾਰ ਚਲਾ ਰਹੇ ਹਨ, ਉਹ ਹੈ ਪਰਮ-ਆਤਮਾ, ਉਹ ਵਾਹਿਗੁਰੂ ਜੋ ਅਦਿੱਖ ਹੈ। ਇਸ ਦਾ ਮਤਲਬ ਹੈ ਕਿ ਅਸੀਂ ਵਾਹਿਗੁਰੂ ਦਾ ਆਪਣੇ ਸ਼ਬਦਾਂ ਵਿਚ ਵਰਣਨ ਨਹੀਂ ਕਰ ਸਕਦੇ ਅਤੇ ਨਾ ਹੀ ਕਦੀ ਵਰਣਨ ਕਰ ਸਕਾਂਗੇ, ਜਿਸ ਨਾਲ ਉਸ ਦੇ ਸਰੀਰਕ ਰੂਪ ਦਾ ਅਹਿਸਾਸ ਹੋ ਸਕੇ।

ਇਹ ਬ੍ਰਹਿਮੰਡ, ਜੋ 'ਵਾਹਿਗੁਰੂ ਦਾ ਸਰੀਰ' ਹੈ ਬਿਲਕੁਲ ਉਸੇ ਤਰ੍ਹਾਂ, ਨਿਰੰਤਰ ਤਬਦੀਲੀਆਂ ਵਿੱਚੋਂ ਲੰਘਦਾ ਹੈ ਜਿਸ ਤਰ੍ਹਾਂ 'ਮੇਰਾ ਸਰੀਰ, ਅਤੇ ਉਹ ਪਰਮ ਆਤਮਾ ਮੇਰੀ 'ਆਤਮਾ' ਵਾਂਗ ਹਮੇਸ਼ਾ ਇਕਸਾਰ ਅਤੇ ਅਡੋਲ ਰਹਿੰਦੀ ਹੈ। 'ਮੈਂ' ਆਪਣੇ ਸਰੀਰ ਦੇ ਜਨਮ ਤੋਂ ਪਹਿਲਾਂ ਵੀ ਮੌਜੂਦ ਸੀ ਅਤੇ ਇਸ ਦੇ ਜਨਮ ਤੋਂ ਬਾਅਦ

ਉਦੋਂ ਤੱਕ ਮੌਜੂਦ ਰਵਾਂਗਾ ਜਦ ਤੱਕ ਉਸ ਪਰਮ-ਆਤਮਾ ਵਾਹਿਗੁਰੂ ਦੇ ਵਿਚ ਸਮਾਂ ਨਹੀਂ ਜਾਂਦਾ, ਜਿਸ ਤਰ੍ਹਾਂ ਇਕ ਦਰਿਆ ਸਮੁੰਦਰ ਵਿਚ ਸਮਾ ਜਾਂਦਾ ਹੈ। ਇਸੇ ਤਰ੍ਹਾਂ ਉਹ ਪਰਮ-ਆਤਮਾ ਇਸ ਬ੍ਰਹਿਮੰਡ ਦੀ ਉਤਪਤੀ ਤੋਂ ਪਹਿਲਾਂ ਵੀ ਮੌਜੂਦ ਸੀ ਅਤੇ ਇਸ ਬ੍ਰਹਿਮੰਡ ਦੇ ਵਿਨਾਸ਼ ਤੋਂ ਬਾਅਦ ਵੀ ਮੌਜੂਦ ਰਹੇਗੀ।

ਇਹ ਤੁਲਨਾ ਇਕ ਮਹੱਤਵਪੂਰਨ ਪੱਖ ਤੋਂ ਅਸਫਲ ਹੈ। ਇਸ ਬ੍ਰਹਿਮੰਡ ਦੀ ਉਤਪਤੀ ਅਤੇ ਚਾਲ ਉਸ ਪਰਮ-ਆਤਮਾ ਦੇ ਅਧੀਨ ਹੈ। 'ਮੈਂ' ਆਪਣੇ ਸਰੀਰ ਦਾ ਜਨਮ, ਵਾਧਾ ਜਾਂ ਮੌਤ ਨੂੰ ਆਪਣੇ ਅਧੀਨ ਨਹੀਂ ਕਰ ਸਕਦਾ। ਇਸ ਨੂੰ ਉਸ ਪਰਮ-ਆਤਮਾ ਦੇ ਹੁਕਮ ਅਨੁਸਾਰ ਕੰਮ ਕਰਨਾ ਪਏਗਾ ਜਿਸ ਦੇ ਅਧੀਨ ਇਹ ਸਾਰਾ ਬ੍ਰਹਿਮੰਡ ਹੈ। ਉਹ ਪਰਮ-ਆਤਮਾ ਦੇ ਹੁਕਮ ਅਨੁਸਾਰ ਕੰਮ ਕਰਨਾ ਪਏਗਾ ਜਿਸ ਦੇ ਅਧੀਨ ਇਹ ਸਾਰਾ ਬ੍ਰਹਿਮੰਡ ਹੈ। ਉਹ ਪਰਮ-ਆਤਮਾ ਇਸ ਬ੍ਰਹਿਮੰਡ ਦਾ ਰਚਨਹਾਰਾ, ਪਾਲਨਹਾਰਾ ਅਤੇ ਸੰਘਾਰ ਕਰਨ ਵਾਲਾ ਹੈ। ਇਸ ਲਈ ਹੀ ਇਸ ਦਾ ਨਾਮ ਹੈ ਰੱਬ, ਵਾਹਿਗੁਰੂ।

ਗੁਰਬਾਣੀ ਇਸ ਗੱਲ 'ਤੇ ਚਾਨਣਾ ਪਾਉਂਦੀ ਹੈ ਕਿ ਅਸੀਂ ਵਾਹਿਗੁਰੂ ਨੂੰ ਕਿਉਂ ਨਹੀਂ ਮਿਲ ਸਕਦੇ? ਜਦ ਕਿ ਉਹ ਹਰੇਕ ਜੀਵ ਵਿਚ ਵੱਸਦਾ ਹੈ। ਇਹ ਗੱਲ ਹਿਰਨ ਦੀ ਕਸਤੂਰੀ ਦੀ ਉਦਾਹਰਣ ਦੇ ਕੇ ਸਮਝਾਈ ਗਈ ਹੈ। ਹਿਰਨ ਕਸਤੂਰੀ ਦੀ ਖੁਸ਼ਬੂ ਸੁੰਘ ਕੇ ਇੱਧਰ-ਉੱਧਰ ਉਸ ਨੂੰ ਲੱਭਦਾ ਹੈ ਪਰ ਅਸਫਲ ਰਹਿੰਦਾ ਹੈ। ਉਹ ਇਸ ਕਸਤੂਰੀ ਦੀ ਭਾਲ ਆਪਣੇ ਆਲੇ-ਦੁਆਲੇ ਕਰਦਾ ਹੈ ਜਦ ਕਿ ਕਸਤੂਰੀ ਉਸ ਦੇ ਆਪਣੇ ਸਰੀਰ ਅੰਦਰ ਹੁੰਦੀ ਹੈ, ਇਸੇ ਲਈ ਉਹ ਅਸਫਲ ਰਹਿੰਦਾ ਹੈ। ਉਸ ਨੂੰ ਪਤਾ ਉਸ ਵੇਲੇ ਲੱਗਦਾ ਹੈ ਜਦੋਂ ਸ਼ਿਕਾਰੀ ਆ ਕੇ ਉਸ ਦੀ ਨਾਭੀ ਕੋਲੋਂ ਪਈ ਥੈਲੀ ਵਿੱਚੋਂ ਕਸਤੂਰੀ ਕੱਢ ਲੈਂਦਾ ਹੈ। ਬਿਲਕੁਲ ਇਸੇ ਤਰ੍ਹਾਂ ਅਸੀਂ ਵਾਹਿਗੁਰੂ ਨੂੰ ਬਾਹਰ, ਇੱਧਰ-ਉੱਧਰ ਲੱਭਦੇ ਫਿਰਦੇ ਹਾਂ ਪਰ ਲੱਭਣ ਵਿਚ ਅਸਫਲ ਰਹਿੰਦੇ ਹਾਂ। ਸਾਨੂੰ ਇਸ ਗੱਲ ਦਾ ਪਤਾ ਉਸ ਸਮੇਂ ਲਗਦਾ ਹੈ ਜਦੋਂ ਸਾਡੀ ਆਤਮਾ ਇਸ ਸਰੀਰ ਦਾ ਤਿਆਗ ਕਰਦੀ ਹੈ ਕਿ ਉਸ ਵਾਹਿਗੁਰੂ ਦਾ ਅਕਸ ਤਾਂ ਸਾਡੇ ਅੰਦਰ ਸੀ ਅਤੇ ਜਿਸ ਕਰਕੇ ਅਸੀਂ ਜਿਉਂਦੇ ਸਾਂ—

ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ ॥
ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ ੬੪੪)*

ਸਿੱਟੇ ਵਜੋਂ ਅਸੀਂ ਇਹ ਕਹਿ ਸਕਦੇ ਹਾਂ ਕਿ ਇਹ ਸੱਚ ਹੈ ਕਿ ਅਸੀਂ ਵਾਹਿਗੁਰੂ ਨੂੰ ਜਾਣਦੇ ਹਾਂ ਉਹ ਕੋਈ ਭਰਮ ਜਾਂ ਭੁਲੇਖਾ ਨਹੀਂ। **ਉਹ ਇਸ ਬ੍ਰਹਮੰਡ ਦਾ ਰਚਨਹਾਰਾ ਹੈ ਅਤੇ ਇਸ ਵਿਚ ਉਸੇ ਤਰ੍ਹਾਂ ਰਹਿ ਰਿਹਾ ਹੈ ਜਿਸ ਤਰ੍ਹਾਂ 'ਮੈਂ' ਆਪਣੇ ਸਰੀਰ ਵਿਚ। ਉਹ ਨਿਰਭਉ ਅਤੇ ਨਿਰਵੈਰ ਹੈ ਕਿਉਂਕਿ ਉਸ ਤੋਂ ਇਲਾਵਾ ਕੋਈ ਹੋਰ ਹੈ ਹੀ ਨਹੀਂ।** ਨਾ ਉਹ ਬੁੱਢਾ ਹੁੰਦਾ ਹੈ ਅਤੇ ਨਾ ਹੀ ਮਰਦਾ ਹੈ। ਉਹ ਕਾਲ ਤੋਂ ਪਰ੍ਹੇ ਹੈ। ਉਹ ਜਨਮ ਮਰਨ ਦੇ ਚੱਕਰ ਵਿਚ ਨਹੀਂ ਆਉਂਦਾ।

ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੈ, ਇਸ ਲਈ ਉਸ ਦਾ ਕੋਈ ਮਾਤਾ-ਪਿਤਾ ਨਹੀਂ।

**(੪)** ਅਗਲੀ ਗੱਲ ਜਾਣਨ ਤੋਂ ਪਹਿਲਾਂ ਪਾਠਕ ਇਸ ਗੱਲ ਦਾ ਵਿਗਿਆਨਿਕ ਤੱਥ ਜਾਣ ਸਕਦੇ ਹਨ ਜੋ ਗੱਲ ਪਹਿਲਾਂ ਕਹੀ ਗਈ ਹੈ ਕਿ ਇਹ ਭੌਤਿਕ ਬ੍ਰਹਿਮੰਡ ਜੋ ਅਸੀਂ ਵੇਖਦੇ ਹਾਂ, ਇਸ ਨੂੰ ਜਾਣਿਆ ਨਹੀਂ ਜਾ ਸਕਦਾ।

ਗੁਰਮਤਿ ਦਾ ਵਿਚਾਰ ਹੈ—

ਆਪਹਿ ਸੂਖਮ ਆਪਹਿ ਅਸਥੂਲਾ ॥ ਲਖੀ ਨ ਜਾਈ ਨਾਨਕ ਲੀਲਾ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੨੫੦)*

ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੩)*

ਇਹ ਭੌਤਿਕ ਬ੍ਰਹਿਮੰਡ ਅਤੇ ਜੋ ਤਾਕਤ ਇਸ ਨੂੰ ਚਲਾ ਰਹੀ ਹੈ, ਦੋਵੇਂ ਕੋਈ ਹੋਰ ਨਹੀਂ ਬਲਕਿ ਵਾਹਿਗੁਰੂ ਆਪ ਹੀ ਹੈ, ਆਪਣੇ ਦਿਸਦੇ ਅਤੇ ਅਦਿੱਖ ਰੂਪ ਵਿਚ ਜਿਨ੍ਹਾਂ ਦਾ ਵਰਣਨ ਨਹੀਂ ਕੀਤਾ ਜਾ ਸਕਦਾ।

ਪੂਰੇ ਬ੍ਰਹਿਮੰਡ ਵਿਚ ਵਾਹਿਗੁਰੂ ਜੀ ਜ਼ਿੰਦਗੀ ਦਾ ਅਸਲੀ ਸੋਮਾ ਹੈ, ਹਰੇਕ ਚੀਜ਼ ਉਸ ਕਰ ਕੇ ਹੀ ਹੈ। ਅਨੁਭਵੀ ਲੋਕ ਕਹਿੰਦੇ ਹਨ ਕਿ ਉਹ ਵਾਹਿਗੁਰੂ ਨੂੰ ਸਮਝ ਸਕਦੇ ਹਨ ਪਰ ਉਸ ਨੂੰ ਵਰਣਨ ਨਹੀਂ ਕਰ ਸਕਦੇ ਕਿਉਂਕਿ ਉਹ ਮਨੁੱਖੀ ਹਾਵ-ਭਾਵ ਤੋਂ ਪਰ੍ਹੇ ਹੈ। ਗੁੰਗੇ ਬੰਦੇ ਦੀ ਮਿਠਾਈ ਖਾਣ ਵਾਲੀ ਉਦਾਹਰਣ ਵਾਂਗ ਜੋ ਪਹਿਲਾਂ ਦਿੱਤੀ ਗਈ ਸੀ। ਅਜਿਹੀਆਂ ਕਈ ਉਦਾਹਰਣਾਂ ਦਿੱਤੀਆਂ ਜਾ ਸਕਦੀਆਂ ਹਨ ਜੋ ਸਾਨੂੰ ਭਾਵਨਾਤਮਕ ਤੌਰ 'ਤੇ ਇਸ ਜੁਆਬ ਦੇ ਨਜ਼ਦੀਕ ਲੈ ਜਾਣਗੀਆਂ ਕਿ ਵਾਹਿਗੁਰੂ ਨੂੰ ਕਿਸ ਤਰ੍ਹਾਂ ਸਮਝਣਾ ਹੈ!

## ਸਰਬ-ਵਿਆਪਕ (ਹਰ ਥਾਂ ਮੌਜੂਦ) ਵਾਹਿਗੁਰੂ :-

**(੧)** ਇਹ ਗੱਲ ਅਕਸਰ ਗੁਰਦੁਆਰਿਆਂ ਵਿਚ ਸੁਣੀ ਜਾਂਦੀ ਹੈ ਕਿ ਵਾਹਿਗੁਰੂ ਹਰ ਥਾਂ ਮੌਜੂਦ ਹੈ ਪਰ ਸਾਨੂੰ ਉਸ ਨੂੰ ਵੇਖਣ ਲਈ ਵਿਸ਼ੇਸ਼ ਅੱਖਾਂ ਦੀ ਜ਼ਰੂਰਤ ਹੈ।

ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੫੭੭)*

ਇਸ ਗੱਲ ਨੂੰ ਸਪੱਸ਼ਟ ਕਰਨ ਲਈ ਅਸੀਂ ਸੂਰਜ ਦੀ ਉਦਾਹਰਣ ਲੈ ਸਕਦੇ ਹਾਂ। ਆਪਣੇ ਆਲੇ-ਦੁਆਲੇ ਵੇਖੋ! ਸਾਡੀ ਰੋਜ਼-ਮਰ੍ਹਾ ਦੀ ਜ਼ਿੰਦਗੀ ਵਾਹਿਗੁਰੂ ਦੀ ਇਸ ਮਹਾਨ ਸੁਗਾਤ ਦੁਆਲੇ ਘੁੰਮਦੀ ਹੈ ਅਤੇ ਹੋ ਸਕਦਾ ਹੈ ਕਿ ਸਾਨੂੰ ਇਸ ਦਾ ਪਤਾ ਹੀ ਨਾ ਹੋਵੇ। ਜੋ ਪੈਟਰੋਲ ਅਸੀਂ ਵਰਤਦੇ ਹਾਂ, ਜਿਹੜਾ ਜੂਸ ਅਸੀਂ ਪੀਂਦੇ ਹਾਂ, ਅਨਾਜ, ਸਬਜ਼ੀਆਂ ਅਤੇ ਫਲ ਜੋ ਅਸੀਂ ਖਾਂਦੇ ਹਾਂ, ਸਾਰਿਆਂ ਵਿਚ ਸੂਰਜ (ਅਸਲ ਵਿਚ ਸੂਰਜ ਦੀ ਸ਼ਕਤੀ) ਹੈ ਪਰ ਫੇਰ ਵੀ ਸਾਨੂੰ ਉਨ੍ਹਾਂ ਵਿਚ ਸੂਰਜ ਨਹੀਂ ਦਿਖਾਈ ਦਿੰਦਾ ਅਤੇ ਨਾ ਹੀ ਮਹਿਸੂਸ ਹੁੰਦਾ ਹੈ। ਅਸੀਂ ਜਾਣਦੇ ਹਾਂ ਕਿ ਦਰੱਖ਼ਤ

ਅਤੇ ਬੂਟੇ ਸੂਰਜ ਦੀ ਰੌਸ਼ਨੀ ਲੈ ਕੇ ਵੱਧਦੇ-ਫੁਲਦੇ ਹਨ ਅਤੇ ਬਾਕੀ ਜੀਵ-ਜੰਤੂਆਂ ਵਾਸਤੇ ਭੋਜਨ ਉਤਪੰਨ ਕਰਦੇ ਹਨ। ਜੇਕਰ ਇਕ ਲੰਬੇ ਸਮੇਂ ਵਾਸਤੇ ਇਨ੍ਹਾਂ ਦਰੱਖ਼ਤਾਂ ਨੂੰ ਧਰਤੀ ਹੇਠਾਂ ਦੱਬ ਦਿੱਤਾ ਜਾਵੇ ਤਾਂ ਇਹ ਕੋਲੇ ਅਤੇ ਪੈਟਰੋਲੀਅਮ ਵਿਚ ਬਦਲ ਜਾਂਦੇ ਹਨ। ਜਦੋਂ ਅਸੀਂ ਉਨ੍ਹਾਂ ਨੂੰ ਬਾਲਦੇ ਹਾਂ ਤਾਂ ਉਹ ਊਰਜਾ ਪੈਦਾ ਕਰਦੇ ਹਨ, ਜੋ ਉਨ੍ਹਾਂ ਨੇ ਸੂਰਜ ਤੋਂ ਲਈ ਹੁੰਦੀ ਹੈ।

ਬਿਲਕੁਲ ਇਸੇ ਤਰ੍ਹਾਂ ਵਾਹਿਗੁਰੂ, ਸੂਰਜਾਂ ਵਿੱਚੋਂ ਮਹਾਨ ਸੂਰਜ, ਇਸ ਸਾਰੀ ਉਤਪਤੀ ਦਾ ਕਾਰਨ ਹੈ ਅਤੇ ਇਸ ਦੇ ਵਿਚ ਵੱਸ ਰਿਹਾ ਹੈ ਪਰ ਸਾਨੂੰ ਦਿਖਾਈ ਨਹੀਂ ਦਿੰਦਾ। ਉਸ ਤੋਂ ਬਿਨਾਂ ਕੁਝ ਵੀ ਨਹੀਂ, ਨਾ ਸੂਰਜ, ਨਾ ਤਾਰੇ, ਨਾ ਮਨੁੱਖ, ਨਾ ਜਾਨਵਰ, ਨਾ ਬੂਟੇ ਆਦਿ। ਵਾਹਿਗੁਰੂ ਹਰ ਥਾਂ ਮੌਜੂਦ ਹੈ।

ਵਾਹਿਗੁਰੂ ਸਰਬ-ਵਿਆਪਕ ਹੈ ਅਤੇ ਬਹੁਤ ਮਹਾਨ ਹੈ। ਇਸ ਤਰ੍ਹਾਂ ਵਾਹਿਗੁਰੂ ਇਕ ਬੁਝਾਰਤ ਬਣ ਜਾਂਦਾ ਹੈ ਜਦੋਂ ਕੋਈ ਉਸ ਦਾ ਵਰਣਨ ਕਰਨ ਦੀ ਕੋਸ਼ਿਸ਼ ਕਰਦਾ ਹੈ।

**(੨)** ਸਾਡੇ ਆਮ ਜੀਵਨ ਵਿਚੋਂ ਇਕ ਹੋਰ ਉਦਾਹਰਣ ਵਾਹਿਗੁਰੂ ਦਾ ਇਹ ਪੱਖ ਚੰਗੀ ਤਰ੍ਹਾਂ ਸਮਝਾ ਸਕਦੀ ਹੈ। ਅਸੀਂ ਜਾਣਦੇ ਹਾਂ ਕਿ ਧਰਤੀ ਕੋਲ ਗੁਰੂਤਾ ਬਲ (Force of Gravity) ਹੈ। ਜਦੋਂ ਕੋਈ ਚੀਜ਼ ਉੱਪਰ ਸੁੱਟੀ ਜਾਵੇ ਤਾਂ ਵਾਪਸ ਧਰਤੀ ਵੱਲ ਡਿੱਗਦੀ ਹੈ ਬਜਾਇ ਇਸ ਦੇ ਕਿ ਉਹ ਧਰਤੀ ਤੋਂ ਪਰ੍ਹੇ ਚਲੀ ਜਾਵੇ ਪਰ ਗੁਰੂਤਾ (Gravity) ਸਾਡੀਆਂ ਅੱਖਾਂ ਨੂੰ ਦਿਖਾਈ ਨਹੀਂ ਦਿੰਦੀ। ਅਸੀਂ ਇਹ ਵੀ ਜਾਣਦੇ ਹਾਂ ਕਿ ਗੁਰੂਤਾ ਪੈਦਾ ਨਹੀਂ ਸੀ ਹੋਈ, ਇਹ ਬੁੱਢੀ ਨਹੀਂ ਹੁੰਦੀ, ਸਮੇਂ ਦੇ ਬੀਤਣ ਨਾਲ ਇਸ ਵਿਚ ਕੋਈ ਘਾਟਾ-ਵਾਧਾ ਨਹੀਂ ਹੁੰਦਾ। ਇਸ ਦੀ ਖਿੱਚ ਉਦੋਂ ਵੀ ਇਤਨੀ ਹੀ ਸੀ ਜਦੋਂ ਆਦਮੀ ਨੂੰ ਇਸ ਦਾ ਪਤਾ ਨਹੀਂ ਸੀ। ਇਹ ਧਰਤੀ ਦੇ ਅੰਦਰ ਮੌਜੂਦ ਹੈ ਪਰ ਅਜਿਹੀ ਕੋਈ ਥਾਂ ਨਹੀਂ ਜਿਥੇ ਇਸ ਦੀ ਬਹੁਤਾਤ ਹੋਵੇ ਅਤੇ ਇਸ ਨੂੰ ਧਰਤੀ ਪੁੱਟ ਕੇ ਕੱਢ ਲਿਆ ਜਾਵੇ, ਜਿਸ ਤਰ੍ਹਾਂ ਕੋਇਲਾ ਕੱਢਿਆ ਜਾਂਦਾ ਹੈ, ਪਰ ਫਿਰ ਵੀ ਅਸੀਂ ਇਸ ਨੂੰ ਹਰ ਵਕਤ ਹਰ ਥਾਂ ਕੰਮ ਕਰਦਿਆਂ ਵੇਖਦੇ ਹਾਂ। ਬਿਲਕੁਲ ਇਸੇ ਤਰ੍ਹਾਂ ਵਾਹਿਗੁਰੂ ਅਦਿੱਖ ਹੈ, ਅਜਨਮ ਹੈ ਅਤੇ ਕਾਲ ਦੇ ਪ੍ਰਭਾਵ ਤੋਂ ਪਰ੍ਹੇ ਹੈ। ਉਹ ਹਰ ਥਾਂ ਮੌਜੂਦ ਹੈ ਪਰ ਕਿਧਰੇ ਵੀ ਨਹੀਂ। ਉਹ ਇਸ ਬ੍ਰਹਿਮੰਡ ਅਤੇ ਇਸ ਦੇ ਕੰਮ ਕਰਨ ਦਾ ਕਾਰਨ ਹੈ, ਬਿਲਕੁਲ ਉਸੇ ਤਰ੍ਹਾਂ ਜਿਵੇਂ ਧਰਤੀ 'ਤੇ ਡਿੱਗਦੀਆਂ ਚੀਜ਼ਾਂ ਦਾ ਕਾਰਨ ਗੁਰੂਤਾ ਬਲ (Force of Gravity) ਹੈ।

੩. ਕਈ ਵਾਰੀ ਅਕਾਲ ਦੀ ਰਚਨਹਾਰੇ ਵਜੋਂ ਤੁਲਨਾ ਇਕ ਚਿੱਤਰਕਾਰ ਨਾਲ ਕੀਤੀ ਜਾਂਦੀ ਹੈ। ਲੋਕ ਇਕ ਚਿੱਤਕਾਰ ਦਾ ਚਰਿੱਤਰ ਉਸ ਦੀਆਂ ਬਣਾਈਆਂ ਤਸਵੀਰਾਂ ਵਿਚ ਵੇਖ ਸਕਦੇ ਹਨ। ਇਸੇ ਤਰ੍ਹਾਂ ਵਾਹਿਗੁਰੂ ਦਾ ਚਰਿੱਤਰ ਉਸ ਦੀ ਰਚਨਾ (ਦੁਨੀਆਂ) ਵਿਚ ਵੇਖਿਆ ਜਾ ਸਕਦਾ ਹੈ। ਇਹ ਸਿੱਖਣ ਲਈ ਕਿ ਕਿਸੇ ਚਿੱਤਰਕਾਰ ਨੂੰ ਉਸ ਦੀਆਂ ਬਣਾਈਆਂ ਤਸਵੀਰਾਂ ਵਿਚ ਕਿਵੇਂ ਦੇਖਿਆ ਜਾਏ; ਇਸ ਵਿਸ਼ੇ ਵਿਚ ਗਿਆਨ ਅਤੇ ਸਿਖਲਾਈ ਦੀ ਲੋੜ ਹੈ। ਇਵੇਂ ਹੀ ਰੂਹਾਨੀਅਤ

ਵਿਚ ਗਿਆਨ ਅਤੇ ਸਿਖਲਾਈ ਹੀ ਬੰਦੇ ਨੂੰ ਸੋਧ ਦੇ ਸਕਦੀ ਹੈ ਕਿ ਉਹ ਵਾਹਿਗੁਰੂ ਨੂੰ ਉਸ ਦੀ ਰਚਨਾ ਵਿਚ ਵੇਖ ਸਕੇ। **ਕੋਈ ਬੰਦਾ ਕਿਸੇ ਦੂਸਰੇ ਨੂੰ ਵਾਹਿਗੁਰੂ ਦਿਖਾ ਨਹੀਂ ਸਕਦਾ ਅਤੇ ਨਾ ਹੀ ਵਰਣਨ ਕਰ ਸਕਦਾ ਹੈ ਪਰ ਮਨੁੱਖ ਨੂੰ ਵਾਹਿਗੁਰੂ ਨੂੰ ਆਪਣੇ ਆਪ ਦੇਖਣ ਦੀ ਸਿਖਲਾਈ ਦਿੱਤੀ ਜਾ ਸਕਦੀ ਹੈ।** ਬਿਲਕੁਲ ਇਹ ਗੱਲ ਗੁਰਬਾਣੀ ਉਸ ਚੇਲੇ (ਸ਼ਾਗਿਰਦ) ਨੂੰ ਸਿਖਾਉਂਦੀ ਹੈ ਜੋ ਵਾਹਿਗੁਰੂ ਨੂੰ ਜਾਣਨਾ ਚਾਹੁੰਦਾ ਹੈ। ਗੁਰਬਾਣੀ ਦੀ ਰਹਿਨੁਮਾਈ ਵਿਚ ਅਸੀਂ ਵਾਹਿਗੁਰੂ ਦੇ ਗੁਣ ਜਾਣ ਸਕਦੇ ਹਾਂ ਅਤੇ ਉਸ ਦਾ ਪਿਆਰ ਮਾਣ ਸਕਦੇ ਹਾਂ, ਪਰ ਅਸੀਂ ਆਪਣੀਆਂ ਭਾਵਨਾਵਾਂ (ਅਨੁਭਵ) ਕਿਸੇ ਨੂੰ ਪੂਰੀ ਤਰ੍ਹਾਂ ਵਰਣਨ ਨਹੀਂ ਕਰ ਸਕਦੇ।

**(੧)** ਅਸੀਂ ਵਾਹਿਗੁਰੂ ਦਾ ਹੀ ਇਕ ਅਕਸ ਹਾਂ, ਇਸ ਸਚਾਈ ਦੇ ਬਾਵਜੂਦ ਵੀ ਅਸੀਂ ਉਸ ਵਾਹਿਗੁਰੂ ਨੂੰ ਸਮਝ ਨਹੀਂ ਸਕਦੇ, ਇਹ ਤੱਥ ਇਕ ਹੋਰ ਤਰੀਕੇ ਨਾਲ ਵੀ ਸਮਝਾਇਆ ਜਾ ਸਕਦਾ ਹੈ—

ਕਲਪਨਾ ਕਰੋ ਕਿ ਤੁਸੀਂ ਸਮੁੰਦਰ ਦੇ ਕੰਢੇ 'ਤੇ ਇਕ ਬੁੱਕ ਪਾਣੀ ਲੈ ਕੇ ਖੜ੍ਹੇ ਹੋ। ਪਾਣੀ ਨੂੰ ਸਮੁੰਦਰ ਵਿਚ ਵਾਪਸ ਸੁੱਟ ਦਿਉ। ਤੁਸੀਂ ਦੇਖੋਗੇ ਕਿ ਤੁਹਾਡੇ ਹੱਥਾਂ ਵਿਚ ਹਾਲਾਂ ਵੀ ਪਾਣੀ ਦੀਆਂ ਕੁਝ ਬੂੰਦਾਂ ਹਨ। ਹੁਣ ਤੁਸੀਂ ਆਪਣੇ ਆਪ ਨੂੰ ਇਹ ਪਾਣੀ ਦੀਆਂ ਬੂੰਦਾਂ ਅਤੇ ਵਾਹਿਗੁਰੂ ਨੂੰ ਸਮੁੰਦਰ ਮੰਨ ਲਵੋ। ਇਹ ਬੂੰਦਾਂ ਸਮੁੰਦਰ ਦਾ ਪਾਣੀ ਤਾਂ ਹਨ ਪਰ ਸਮੁੰਦਰ ਨਹੀਂ ਹਨ। ਪਾਣੀ ਦੀ ਇਕ ਬੂੰਦ ਇਹ ਨਹੀਂ ਦੱਸ ਸਕਦੀ ਕਿ ਸਮੁੰਦਰ ਕੀ ਹੈ? ਸਮੁੰਦਰ ਕੇਵਲ ਪਾਣੀ ਦੀਆਂ ਬੂੰਦਾਂ ਦਾ ਇਕੱਠ ਨਹੀਂ ਹੈ, ਜੋ ਕਿ ਪਾਣੀ ਦੀਆਂ ਬੂੰਦਾਂ ਸਮਝ ਸਕਣ ਜਾਂ ਆਪੋ ਵਿਚ ਵਿਚਾਰ ਕਰ ਸਕਣ। ਸਮੁੰਦਰ ਇਸ ਨਾਲੋਂ ਕਈ ਗੁਣਾਂ ਵੱਧ ਹੈ। ਸਮੁੰਦਰ ਦੀ ਡੂੰਘਾਈ ਹਰ ਥਾਂ 'ਤੇ ਵੱਖਰੀ ਹੈ ਕਿਉਂਕਿ ਇਸ ਦਾ ਤਲ੍ਹ ਇਕਸਾਰ ਨਹੀਂ ਹੈ, ਇਸ ਵਿਚ ਵੱਖ-ਵੱਖ ਉਚਾਈ ਦੀਆਂ ਲਹਿਰਾਂ ਹਨ ਜੋ ਇਸ ਦੇ ਅੰਦਰ ਚਲਦੀਆਂ ਹਨ ਅਤੇ ਆਪਸ ਵਿਚ ਟਕਰਾਉਂਦੀਆਂ ਹਨ ਜਾਂ ਕੰਢੇ ਨਾਲ ਟਕਰਾਉਂਦੀਆਂ ਹਨ। ਸਮੁੰਦਰ ਵਿਚ ਠੰਡੇ ਅਤੇ ਗਰਮ ਪਾਣੀ ਦਾ ਵੇਗ ਚਲਦਾ ਹੈ। ਇਸ ਵਿਚ ਅਨਗਿਣਤ ਪ੍ਰਕਾਰ ਦੇ ਜੀਵ-ਜੰਤੂ, ਪਸ਼ੂ-ਪੰਛੀ ਅਤੇ ਬਨਸਪਤੀ ਪਾਈ ਜਾਂਦੀ ਹੈ। ਇਹ ਸਾਰੀਆਂ ਗੱਲਾਂ ਇਕ ਪਾਣੀ ਦੀ ਬੂੰਦ ਨਹੀਂ ਦੱਸ ਸਕਦੀ ਬੇਸ਼ੱਕ ਪਾਣੀ ਦੀ ਬੂੰਦ ਇਸ ਸਮੁੰਦਰ ਦਾ ਹੀ ਇਕ ਹਿੱਸਾ ਹੈ। ਪਾਣੀ ਦੀਆਂ ਬੂੰਦਾਂ ਸਮੁੰਦਰ ਦੇ ਇਹ ਗੁਣ ਨਾ ਕਦੇ ਸੋਚ ਸਕਦੀਆਂ ਹਨ ਤੇ ਨਾ ਹੀ ਸਮਝ ਸਕਦੀਆਂ ਹਨ! ਬਿਲਕੁਲ ਇਸੇ ਤਰ੍ਹਾਂ ਸਾਡੀ ਆਤਮਾ ਵਾਹਿਗੁਰੂ ਦਾ ਹੀ ਅਕਸ ਹੈ ਪਰ ਉਸ ਨੂੰ ਸਮਝਣ ਜਾਂ ਵ੍ਰਣਨ ਕਰਨ ਦੇ ਸਮੱਰਥ ਨਹੀਂ!

**(੨)** ਵਾਹਿਗੁਰੂ ਨੂੰ ਸਮਝਣ ਵਿਚ ਸਾਡੀਆਂ ਮਜਬੂਰੀਆਂ ਦਰਸਾਉਣ ਲਈ ਇਕ ਹੋਰ ਉਦਾਹਰਣ ਦਿੱਤੀ ਜਾਂਦੀ ਹੈ।

ਤੁਹਾਡੇ ਘਰ ਵਿਚ ਸ਼ੀਸੇ ਦਾ ਇਕ ਮਟਕਾ ਹੈ ਜੋ ਪਾਣੀ ਨਾਲ ਭਰਿਆ ਹੋਇਆ

ਹੈ ਅਤੇ ਉਸ ਵਿਚ ਤੁਸੀਂ ਇਕ ਡੱਡੂ ਰੱਖਿਆ ਹੋਇਆ ਹੈ। ਤੁਸੀਂ ਇਸ ਡੱਡੂ ਨੂੰ ਇਸ ਮਟਕੇ ਵਿੱਚੋਂ ਕੱਢ ਕੇ ਸਵਿਮਿੰਗ ਪੂਲ (ਤੈਰਨ ਵਾਲਾ ਤਲਾਬ) ਵਿਚ ਪਾ ਦਿੰਦੇ ਹੋ। ਇਹ ਡੱਡੂ ਇਸ "ਨਵੇਂ ਘਰ" ਵਿਚ ਘੁੰਮ-ਫਿਰ ਕੇ ਬਹੁਤ ਖੁਸ਼ ਹੈ। ਇਸ ਵਕਤ ਤੁਹਾਡਾ ਇਕ ਦੋਸਤ ਸਮੁੰਦਰ ਵਿੱਚੋਂ ਇਕ ਡੱਡੂ ਲਿਆ ਕੇ ਤੁਹਾਡੇ ਸਵਿਮਿੰਗ ਪੂਲ ਵਿਚ ਪਾ ਦਿੰਦਾ ਹੈ। ਇਨ੍ਹਾਂ ਦੋਹਾਂ ਡੱਡੂਆਂ ਵਿਚਕਾਰ ਵਾਰਤਾਲਾਪ ਇਉਂ ਹੋਵੇਗਾ:

**ਤੁਹਾਡਾ ਡੱਡੂ** : ਜੀ ਆਇਆ ਨੂੰ, ਸਮੁੰਦਰੀ ਡੱਡੂ ! ਮੇਰੇ ਨਵੇਂ ਤੇ ਵੱਡੇ ਘਰ ਵਿਚ ਜੀ ਆਇਆਂ ਨੂੰ !

**ਸਮੁੰਦਰੀ ਡੱਡੂ** : 'ਵੱਡਾ ਘਰ' ਸੁਣ ਕੇ ਬੜਾ ਹੈਰਾਨ ਹੁੰਦਾ ਹੈ ਅਤੇ ਕਹਿੰਦਾ ਹੈ: ਧੰਨਵਾਦ, ਦੋਸਤ ! ਤੁਹਾਡਾ ਡੱਡੂ ਕੁਝ ਗਜ਼ ਪਾਨੀ ਵਿਚ ਤੈਰਦਾ ਹੈ ਅਤੇ ਪੁੱਛਦਾ ਹੈ : ਕੀ ਤੁਹਾਡਾ ਪੁਰਾਣਾ ਘਰ ਏਨਾ ਵੱਡਾ ਸੀ ?

**ਸਮੁੰਦਰੀ ਡੱਡੂ** : ਇਸ ਨਾਲੋਂ ਕਈ ਗੁਣਾਂ ਵੱਡਾ ! ਤੁਹਾਡਾ ਡੱਡੂ ਸਾਰਾ ਤਲਾਅ ਤੈਰ ਲੈਣ ਤੋਂ ਬਾਅਦ ਫਿਰ ਪ੍ਰਸ਼ਨ ਦੁਹਰਾਉਂਦਾ ਹੈ : ਕੀ ਉਹ ਇਤਨਾ ਵੱਡਾ ਸੀ ?

ਸਮੁੰਦਰੀ ਡੱਡੂ ਫਿਰ ਉੱਤਰ ਦਿੰਦਾ ਹੈ : ਇਸ ਨਾਲੋਂ ਵੀ ਕਈ ਗੁਣਾਂ ਵੱਡਾ!

**ਤੁਹਾਡਾ ਡੱਡੂ** : ਤੁਹਾਡਾ ਘਰ ਇਸ ਨਾਲੋਂ ਕਿਵੇਂ ਵੱਡਾ ਹੋ ਸਕਦਾ ਹੈ, ਸਾਰਿਆਂ ਤੋਂ ਵੱਡਾ ਤਾਂ ਇਹ ਹੈ ?

**ਸਮੁੰਦਰੀ ਡੱਡੂ** : ਮੈਂ ਉਸ ਦਾ ਬਿਆਨ ਨਹੀਂ ਕਰ ਸਕਦਾ ! ਮੈਂ ਸਿਰਫ਼ ਇਕ ਗੱਲ ਕਹਿ ਸਕਦਾ ਹਾਂ ਕਿ ਨਾ ਮੈਂ, ਨਾ ਮੇਰੇ ਮਾਤਾ ਪਿਤਾ ਅਤੇ ਨਾ ਹੀ ਕੋਈ ਹੋਰ ਉਸ ਘਰ (ਸਮੁੰਦਰ) ਦਾ ਅੰਤ ਲੱਭ ਸਕੇ ਹਨ ! ਮੇਰੇ ਵਰਗੇ ਹੋਰ ਕਰੋੜਾਂ ਹੀ ਜੀਵ-ਜੰਤੂ ਉਸ ਦੇ ਵਿਚ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਵੀ ਉਸ ਦਾ ਅੰਤ ਨਹੀਂ ਪਤਾ। ਸਮੁੰਦਰ ਵਿਚ ਕਰੋੜਾਂ ਪ੍ਰਕਾਰ ਦੇ ਵੱਡੇ ਜਾਨਵਰ ਵੀ ਰਹਿੰਦੇ ਹਨ। ਉਨ੍ਹਾਂ ਵਿੱਚੋਂ ਵੀ ਕੋਈ ਅੱਜ ਤੱਕ ਉਸ ਦਾ ਅੰਤ ਨਹੀਂ ਲੱਭ ਸਕਿਆ। **ਸਿਆਣਿਆਂ ਨੇ ਸਾਨੂੰ ਕਿਹਾ ਸੀ: ਜਦੋਂ ਤੁਸੀਂ ਇਕ ਹੱਦ ਤੱਕ ਪਹੁੰਚਦੇ ਹੋ, ਤਾਂ ਉਹ ਹੱਦ ਤੁਹਾਡੀ ਸੋਚ ਅਤੇ ਕਲਪਨਾ ਦੀ ਹੱਦ ਹੈ, ਨਾ ਕਿ ਸਾਡੇ ਘਰ (ਸਮੁੰਦਰ) ਦੀ ਹੱਦ।** ਇਹ ਘਰ ਬੇਹੱਦ ਹੈ, ਹਰ ਪਾਸੇ ਪਾਣੀ ਹੀ ਪਾਣੀ। ਮੈਨੂੰ ਉੱਥੇ ਰਹਿਣ ਦਾ ਬਹੁਤ ਅਨੰਦ ਆਉਂਦਾ ਹੈ।

ਇਸੇ ਤਰ੍ਹਾਂ ਇਕ ਮਨੁੱਖ, ਇਥੋਂ ਤੱਕ ਕਿ ਵਾਹਿਗੁਰੂ ਦੇ

ਪਿਆਰ ਵਿਚ ਭਿੱਜ ਕੇ (ਲੀਨ ਹੋ ਕੇ) ਅਤੇ ਉਸ ਦਾ ਅਨੰਦ ਮਾਣ ਕੇ ਵੀ ਉਸ ਦਾ ਅੰਤ ਨਹੀਂ ਦੱਸ ਸਕਦਾ, ਜਾਂ ਇੰਝ ਕਹਿ ਲਈਏ ਕਿ ਇਹ ਬੁਝਾਰਤ ਨਹੀਂ ਬੁੱਝ ਸਕਦਾ! ਕੇਵਲ ਇਤਨਾ ਹੀ ਕਹਿ ਸਕਦਾ ਹੈ—ਵਾਹ! ਤੂੰ ਮਹਾਨ ਹੈਂ! ਜਾਂ ਕਿਆ ਬਾਤ ਹੈ! ਪੰਜਾਬੀ ਵਿਚ ਅਸੀਂ ਕਹਿੰਦੇ ਹਾਂ—ਵਾਹ! ਇਸ ਲਈ ਰੱਬ ਦਾ ਨਾਮ ਵਾਹਿਗੁਰੂ ਹੈ। ਸਿੱਖ ਧਰਮ-ਗ੍ਰੰਥਾਂ ਵਿਚ ਰੱਬ ਨੂੰ ਕਈ ਨਾਵਾਂ ਨਾਲ ਜਾਣਿਆਂ ਜਾਂਦਾ ਹੈ, ਜਿਵੇਂ ਕਿ : ਕਰਤਾ-ਪੁਰਖ, ਰਾਮ, ਰਹੀਮ, ਅਕਾਲ-ਪੁਰਖ, ਸਤਿਨਾਮ, ਪਾਰਬ੍ਰਹਮ, ਕਰਤਾਰ, ਗੋਪਾਲ ਆਦਿ।

## *ਇਨਸਾਨੀ ਮਜਬੂਰੀਆਂ :-*

**(੧)** ਜ਼ਿੰਦਗੀ ਦੀਆਂ ਅਜਿਹੀਆਂ ਕਈ ਦਿਸ਼ਾਵਾਂ ਹਨ ਜਿਨ੍ਹਾਂ ਨੂੰ ਅਸੀਂ ਆਪਣੀ ਵਰਤਮਾਨ ਬੁੱਧੀ (ਗਿਆਨ) ਦੇ ਅਧਾਰ 'ਤੇ ਨਾ ਸਮਝ ਸਕਦੇ ਹਾਂ ਅਤੇ ਨਾ ਹੀ ਕਲਪਨਾ ਕਰ ਸਕਦੇ ਹਾਂ। ਸਾਡੀਆਂ ਅਜਿਹੀਆਂ ਮਜਬੂਰੀਆਂ ਸਮਝਾਉਣ ਲਈ, ਆਪਾਂ ਸੰਖੇਪ ਰੂਪ ਵਿਚ ਇਕ ਉਦਾਹਰਣ ਲੈਂਦੇ ਹਾਂ—ਮੰਨ ਲਵੋ ਇਕ ਪੈਨਸਿਲ ਪਾਣੀ ਵਿਚ ਡੁਬੋਈ ਜਾ ਰਹੀ ਹੈ ਅਤੇ ਇਸ ਨੂੰ ਪਾਣੀ 'ਤੇ ਤੈਰਦਾ ਇਕ ਪਤੰਗਾ ਦੇਖ ਰਿਹਾ ਹੈ। ਉਸ ਪਤੰਗੇ ਨੂੰ ਕੇਵਲ ਪੈਨਸਿਲ ਦੀ ਲੰਬਾਈ ਅਤੇ ਚੌੜਾਈ ਨਜ਼ਰ ਆਉਂਦੀ ਹੈ, ਪਰ ਉਚਾਈ ਜਾਂ ਡੂੰਘਾਈ ਨਹੀਂ। ਜਦੋਂ ਪੈਨਸਿਲ ਦੀ ਨੋਕ ਪਾਣੀ ਵਿਚ ਡੁਬੋਈ ਗਈ ਤਾਂ ਉਸ ਪਤੰਗੇ ਨੂੰ ਇਹ ਕੇਵਲ ਇਕ ਛੋਟਾ ਜਿਹਾ ਗੋਲਾ (ਚੱਕਰ) ਦਿਖਾਈ ਦਿੱਤਾ। ਜਦੋਂ ਪੈਨਸਿਲ ਨੂੰ ਹੋਰ ਥੱਲੇ ਡੁਬੋਇਆਂ ਗਿਆ ਤਾਂ ਉਸ ਪਤੰਗੇ ਨੂੰ ਲੱਗਿਆ, ਜਿਵੇਂ ਇਹ ਚੱਕਰ ਹੋਰ ਵੱਡਾ ਹੁੰਦਾ ਜਾ ਰਿਹਾ ਹੈ। ਇਸ ਤਰ੍ਹਾਂ ਪਤੰਗੇ ਨੇ ਪੂਰੀ ਪੈਨਸਿਲ ਨੂੰ ਪਾਣੀ ਵਿਚ ਡੁੱਬਦਿਆਂ ਦੇਖਿਆ, ਪਰੰਤੂ ਫਿਰ ਵੀ ਉਹ ਇਸ ਦੇ ਅਸਲ ਆਕਾਰ ਨੂੰ ਨਹੀਂ ਸਮਝ ਸਕਿਆ ਅਤੇ ਅਜਿਹਾ ਕੋਈ ਤਰੀਕਾ ਵੀ ਨਹੀਂ ਜਿਸ ਨਾਲ ਉਸ ਨੂੰ ਪੈਨਸਿਲ ਦਾ ਸਹੀ ਆਕਾਰ ਸਮਝਾਇਆ ਜਾ ਸਕੇ।

ਸਾਨੂੰ ਮਨੁੱਖਾਂ ਨੂੰ ਕੇਵਲ ਤਿੰਨ ਸਿਧਾਂਤ ਪਤਾ ਹਨ—ਲੰਬਾਈ, ਚੌੜਾਈ ਅਤੇ ਉੱਚਾਈ। ਹਾਲ ਵਿਚ ਹੀ ਇਕ ਚੌਥਾ ਸਿਧਾਂਤ-ਸਮਾਂ, ਵਿਗਿਆਨੀਆਂ ਵੱਲੋਂ ਸਾਡੇ ਗਿਆਨ ਵਿਚ ਜੋੜਿਆ ਗਿਆ ਹੈ। ਭੌਤਿਕ ਵਾਤਾਵਰਣ ਇਕ ਹੋਰ ਅਜਿਹਾ ਸਿਧਾਂਤ ਹੈ ਜਿਸ ਨੂੰ ਹਾਲਾਂ ਤੱਕ ਅਸੀਂ ਪੂਰੀ ਤਰ੍ਹਾਂ ਨਹੀਂ ਸਮਝਿਆ ਤਾਂ ਕਿ ਇਸ ਨੂੰ ਪ੍ਰਤੱਖ (ਪ੍ਰਯੋਗੀ) ਰੂਪ ਵਿਚ ਪੇਸ਼ ਕਰ ਸਕੀਏ। ਅਸੀਂ ਜਾਣਦੇ ਹਾਂ ਕਿ ਭਾਵੇਂ ਕਿੰਨਾਂ ਵੀ ਸਮਾਂ ਬੀਤ ਜਾਵੇ ਇਕ ਸੁੱਕਾ ਬੀਜ ਉਸੇ ਹਾਲ ਅਤੇ ਆਕਾਰ ਵਿਚ ਰਹਿੰਦਾ ਹੈ ਪਰ ਅਨੁਕੂਲ ਵਾਤਾਵਰਣ ਅਤੇ ਧਰਤੀ ਵਿਚ ਬੀਜਣ ਨਾਲ ਇਹ ਵੱਧਦਾ-ਫੁੱਲਦਾ ਹੈ ਅਤੇ ਬੂਟਾ ਬਣ ਜਾਂਦਾ ਹੈ। ਇਕ ਅਜਿਹਾ ਬੰਦਾ ਜੋ ਵਾਤਾਵਰਣ ਦਾ ਧਿਆਨ

ਨਹੀਂ ਰੱਖਦਾ, ਉਹ ਕਦੇ ਵੀ ਇਕ ਬੀਜ ਨੂੰ ਬੂਟਾ ਬਣਿਆ ਨਹੀਂ ਵੇਖ ਸਕਦਾ।

ਇਹ ਇਸ ਗੱਲ ਨੂੰ ਕਹਿਣ ਦਾ ਹੀ ਇਕ ਢੰਗ ਹੈ ਕਿ ਜ਼ਿੰਦਗੀ ਦੀਆਂ ਸਾਰੀਆਂ ਦਿਸ਼ਾਵਾਂ ਸਮਝਣ ਤੋਂ ਬਿਨਾਂ ਵਾਹਿਗੁਰੂ ਨੂੰ ਨਹੀਂ ਸਮਝਿਆ ਜਾ ਸਕਦਾ। ਅਸੀਂ ਵਾਹਿਗੁਰੂ ਨੂੰ ਹਰ ਵੇਲੇ ਆਪਣੇ ਨਾਲ ਕੰਮ ਕਰਦਾ ਅਤੇ ਅੰਗ-ਸੰਗ ਦੇਖਦੇ ਹਾਂ, ਪਰ ਅਸੀਂ ਉਸ ਨੂੰ ਪੂਰਨ ਰੂਪ ਵਿਚ ਨਹੀਂ ਸਮਝ ਸਕਦੇ। ਵਾਹਿਗੁਰੂ ਬਾਰੇ ਸਾਡਾ ਨਜ਼ਰੀਆ ਬਿਲਕੁਲ ਬਦਲ ਜਾਂਦਾ ਹੈ ਜਦ ਕੋਈ ਧਰਮੀ ਬੰਦਾ ਸਾਨੂੰ ਵਾਹਿਗੁਰੂ ਦਾ ਵਰਣਨ ਕਰਦਾ ਹੈ।

**(੨)** ਇਕ ਹੋਰ ਉਦਾਹਰਣ ਲੈਂਦੇ ਹਾਂ—ਟੈਲੀਵਿਜ਼ਨ ਦੇਖਣ ਦੀ। ਜੇਕਰ ਤੁਸੀਂ ਅੱਖਾਂ ਬੰਦ ਕਰ ਲਵੋ ਤਾਂ ਤੁਹਾਨੂੰ ਆਵਾਜ਼ ਤਾਂ ਸੁਣਦੀ ਰਹੇਗੀ ਪਰ ਤੁਸੀਂ ਸਕਰੀਨ 'ਤੇ ਆਉਂਦੀ ਤਸਵੀਰ ਨਹੀਂ ਦੇਖ ਸਕੋਗੇ। ਜੇਕਰ ਤੁਸੀਂ ਆਪਣੇ ਕੰਨ ਬੰਦ ਕਰ ਲਵੋ ਤਾਂ ਤੁਹਾਨੂੰ ਆਵਾਜ਼ ਨਹੀਂ ਸੁਣੇਗੀ ਪਰ ਤੁਸੀਂ ਵੇਖੋਗੇ ਕਿ ਸਕਰੀਨ ਉਪਰ ਤਸਵੀਰਾਂ ਦੇ ਬੁਲ੍ਹ ਹਿਲ ਰਹੇ ਹਨ। ਜੋ ਕੁਝ ਟੈਲੀਵਿਜ਼ਨ ਦੀ ਸਕਰੀਨ 'ਤੇ ਵਾਪਰ ਰਿਹਾ ਹੈ, ਉਹ ਅਸੀਂ ਚੰਗੀ ਤਰ੍ਹਾਂ ਤਾਂ ਹੀ ਸਮਝ ਸਕਦੇ ਹਾਂ ਜੇਕਰ ਸਾਡੀਆਂ ਅੱਖਾਂ ਅਤੇ ਕੰਨ, ਦੋਵੇਂ ਖੁੱਲ੍ਹੇ ਹੋਣ। ਇਸੇ ਤਰ੍ਹਾਂ ਸਾਡੀ ਆਤਮਾ ਵਾਹਿਗੁਰੂ ਦੀ ਆਵਾਜ਼ ਸੁਣ ਸਕਦੀ ਹੈ, ਨਾ ਕਿ ਸਾਡਾ ਸਰੀਰ। ਅਸੀਂ ਵਾਹਿਗੁਰੂ ਨੂੰ ਕੇਵਲ ਪਿਆਰ ਦੇ ਜ਼ਰੀਏ (ਰਸਤੇ) ਜਾਣ ਸਕਦੇ ਹਾਂ।

ਉੱਪਰ ਦਿੱਤੀਆਂ ਉਦਾਹਰਣਾਂ ਅਤੇ ਵੇਰਵੇ ਤੋਂ ਅਸੀਂ ਕੁਝ ਸਿੱਟੇ ਕੱਢ ਸਕਦੇ ਹਾਂ।

**ਧਰਮੀ ਬੰਦਿਆਂ ਵਾਂਗ ਅਸੀਂ ਵੀ ਵਾਹਿਗੁਰੂ ਨੂੰ ਦੇਖ ਸਕਦੇ ਹਾਂ ਅਤੇ ਪਿਆਰ ਰਾਹੀਂ ਉਸ ਨੂੰ ਜਾਣ ਸਕਦੇ ਹਾਂ, ਪਰ ਅਸੀਂ ਉਸ ਦਾ ਵਰਣਨ ਸ਼ਬਦਾਂ ਵਿਚ ਨਹੀਂ ਕਰ ਸਕਦੇ।**

ਵਾਹਿਗੁਰੂ ਪਿਆਰ, ਸੱਚ, ਅਜਨਮ, ਰਚਨਹਾਰਾ ਅਤੇ ਸਦਾ ਥਿਰ ਰਹਿਣ ਵਾਲਾ ਹੈ। ਭੌਤਿਕ ਅਤੇ ਗੈਰ-ਭੌਤਿਕ (ਨਿਰਗੁਣ ਅਤੇ ਸਰਗੁਣ) ਦੋਹਾਂ ਸਰੂਪਾਂ ਵਿਚ ਉਹ ਆਪ ਇਕੱਲਾ ਹੀ ਹੈ, ਉਹ ਨਿਰਭੈ ਹੈ, ਨਿਰਵੈਰ ਹੈ। ਵਾਹਿਗੁਰੂ ਦੇ ਇਹ ਗੁਣ ਦਰਸਾਉਂਦੇ ਹੋਏ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ—

> ੧ੳ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
> ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥
>
> *(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧)*

ਅਖ਼ੀਰ ਵਿਚ ਇਕ ਹੋਰ ਸਾਧਾਰਣ ਅਨੁਭਵ ਦਾ ਬਿਆਨ ਕਰਦੇ ਹਾਂ—ਇਕ ਵਾਰ ਇਕ ਲੇਖਕ ਨੇ ਆਪਣੇ ਮੇਜ਼ਬਾਨ ਨੂੰ ਕਿਹਾ ਕਿ ਉਹ ਉਸ ਨੂੰ ਉਨ੍ਹਾਂ ਦੇ ਇਕ ਸਾਂਝੇ ਦੋਸਤ ਦੇ ਘਰ ਦਾ ਰਸਤਾ ਸਮਝਾਏ। ਮੇਜ਼ਬਾਨ ਨੇ ਕਿਹਾ "ਮੈਨੂੰ ਉਸ ਦੇ ਘਰ ਦਾ ਰਸਤਾ ਦਰਸਾਉਂਦੇ ਹੋਏ ਮੀਲ-ਪੱਥਰਾਂ ਦੀ ਪਹਿਚਾਣ ਹੈ ਅਤੇ ਮੈਂ ਤੈਨੂੰ

ਉਸ ਦੇ ਘਰ ਪਹੁੰਚਾ ਸਕਦਾ ਹਾਂ ਪਰ ਮੈਂ ਇਹ ਬਿਆਨ ਨਹੀਂ ਕਰ ਸਕਦਾ ਕਿ ਉਥੇ ਕਿਸ ਤਰ੍ਹਾਂ ਪਹੁੰਚਣਾ ਹੈ। ਅਗਰ ਮੈਂ ਤੈਨੂੰ ਦੱਸਣ ਦੀ ਕੋਸ਼ਿਸ਼ ਵੀ ਕਰਾਂ ਤਾਂ ਤੈਨੂੰ ਸਮਝ ਨਹੀਂ ਆਵੇਗੀ। ਇਸ ਸਮੱਸਿਆ ਦਾ ਇਕੋ-ਇੱਕ ਹੱਲ ਇਹੀ ਹੈ ਕਿ ਤੂੰ ਮੇਰੇ ਪਿੱਛੇ-ਪਿੱਛੇ ਆਉਂਦਾ ਰਹੀਂ ਅਤੇ ਮੈਂ ਤੈਨੂੰ ਮੰਜ਼ਿਲ 'ਤੇ ਪਹੁੰਚਾ ਦਿਆਂਗਾ।" **ਇਸੇ ਤਰ੍ਹਾਂ ਸਾਨੂੰ ਵੀ ਧਰਮੀ ਬੰਦਿਆਂ ਦੇ 'ਪਿੱਛੇ-ਪਿੱਛੇ' ਤੁਰਨਾ ਪਵੇਗਾ ਅਤੇ ਜੋ ਉਹ ਕਹਿੰਦੇ ਹਨ ਉਹ ਕਰਨਾ ਪਵੇਗਾ, ਮਤਲਬ ਕਿ ਵਾਹਿਗੁਰੂ ਨੂੰ ਆਪ ਪਿਆਰ ਕਰੋਗੇ ਤਾਂ ਹੀ ਤੁਹਾਨੂੰ ਉਸ ਦੇ ਦਰਸ਼ਨ ਹੋਣਗੇ। ਕਦੀ ਇਹ ਆਸ ਨਾ ਰੱਖੋ ਕਿ ਕੋਈ ਹੋਰ ਤੁਹਾਨੂੰ ਵਾਹਿਗੁਰੂ ਬਾਰੇ ਗੱਲਾਂ ਕਰਕੇ ਦੱਸੇਗਾ। ਉਸ ਨਾਲ ਪਿਆਰ ਕਰੋ, ਉਸ ਨੂੰ ਮਾਣੋ।** ਉਸ ਨੂੰ ਜਾਣਨ ਦਾ ਇਹੀ ਇੱਕ ਸੁਖਾਲਾ ਅਤੇ ਇੱਕੋ-ਇੱਕ ਤਰੀਕਾ ਹੈ।

## ਬ੍ਰਹਿਮੰਡ ਦੀ ਰਚਨਾ :-

**(੧)** ਮਨੁੱਖਾਂ ਲਈ ਇਹ ਗੱਲ ਹਮੇਸ਼ਾ ਹੀ ਬੁਝਾਰਤ ਬਣੀ ਰਹੇਗੀ ਕਿ ਵਾਹਿਗੁਰੂ ਨੇ ਬ੍ਰਹਿਮੰਡ ਦੀ ਰਚਨਾ ਕਿਸ ਤਰ੍ਹਾਂ ਕੀਤੀ ਅਤੇ ਉਸ ਨੂੰ ਪਦਾਰਥ (Matter) ਦਾ ਸਭ ਤੋਂ ਪਹਿਲਾ ਕਣ ਕਿਥੋਂ ਮਿਲਿਆ ? ਜਿਵੇਂ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਪਾਣੀ ਦੀ ਬੂੰਦ ਇਹ ਜਾਣਨ ਦੀ ਕੋਸ਼ਿਸ਼ ਕਰ ਰਹੀ ਹੈ ਕਿ ਸਮੁੰਦਰ ਕਿੰਨਾ ਕੁ ਵੱਡਾ ਹੈ ਅਤੇ ਇਹ ਕਿਸ ਤਰ੍ਹਾਂ ਬਣਿਆ ? ਇਕ ਪਾਣੀ ਦੀ ਬੂੰਦ ਇਸ ਸਵਾਲ ਦਾ ਜੁਆਬ ਕਦੀ ਨਹੀਂ ਲੱਭ ਸਕਦੀ। ਗੁਰਬਾਣੀ ਸਾਨੂੰ ਉਪਦੇਸ਼ ਦਿੰਦੀ ਹੈ ਕਿ ਸਾਡਾ ਵਾਹਿਗੁਰੂ ਦੀ ਭਾਲ ਵਿਚ ਭਟਕਣਾ ਬਿਲਕੁਲ ਉਸੇ ਤਰ੍ਹਾਂ ਹੈ ਜਿਵੇਂ ਇਕ ਪਾਣੀ ਦੀ ਬੂੰਦ ਸਮੁੰਦਰ ਨੂੰ ਲੱਭਦੀ ਭਟਕ ਰਹੀਂ ਹੁੰਦੀ ਹੈ। ਸਮੁੰਦਰ ਦੀ ਡੂੰਘਾਈ ਜਾਣਨ ਲਈ ਉਸ ਵਿਚ ਸੁੱਟਿਆ ਖੰਡ ਦਾ ਇਕ ਦਾਣਾ ਵਾਪਸ ਨਹੀਂ ਆ ਸਕਦਾ, ਤਾਂ ਜੋ ਉਹ ਡੂੰਘਾਈ ਦਾ ਵਰਣਨ ਕਰ ਸਕੇ। ਸਾਡੀ ਜ਼ਿੰਦਗੀ ਬਹੁਤ ਹੀ ਛੋਟੀ ਹੈ ਕਿ ਅਸੀਂ ਇਸ ਰਚਨਾ ਜਾਂ ਰਚਨਹਾਰੇ ਦੀ ਡੂੰਘਾਈ ਦਾ ਅਹਿਸਾਸ ਕਰ ਸਕੀਏ। ਅਸੀਂ ਤਾਂ ਇਸ ਕਾਬਿਲ ਵੀ ਨਹੀਂ ਕਿ ਇਸ ਦੇ ਇਕ ਪੱਖ ਜਾਂ ਦਿਸ਼ਾ ਦੀ ਹੱਦ ਲੱਭ ਸਕੀਏ।

**(੨)** ਇਸ ਬ੍ਰਹਿਮੰਡ ਦੀ ਰਚਨਾ ਦਾ ਇਕ ਹੋਰ ਵੀ ਪੱਖ ਹੈ ਜਿਸ ਦੇ ਵਰਣਨ ਦੀ ਇੱਥੇ ਲੋੜ ਹੈ। ਵਾਹਿਗੁਰੂ ਨੇ ਇਹ ਬ੍ਰਹਿਮੰਡ ਸਾਡੇ ਲਈ ਬਣਾਇਆ ਹੈ ਤਾਂ ਕਿ ਅਸੀਂ ਖੁਸ਼ੀ ਨੂੰ ਮਾਣ ਸਕੀਏ ਅਤੇ ਆਪਣਾ ਫਰਜ਼ ਨਿਭਾ ਸਕੀਏ। ਇਸ ਗੱਲ ਦੀ ਖੋਜ ਕਰਨੀ ਕਿ ਇਹ ਬ੍ਰਹਿਮੰਡ ਕਦੋਂ ਅਤੇ ਕਿਵੇਂ ਬਣਿਆ; ਸਾਡੀ ਜ਼ਿੰਦਗੀ ਦਾ ਨਿਸ਼ਾਨਾ ਨਹੀਂ। ਮੇਜ਼ 'ਤੇ ਰੋਟੀ ਖਾਂਦਿਆਂ ਤੁਸੀਂ ਮੇਜ਼ ਬਾਰੇ ਪ੍ਰਸ਼ਨ ਪੁੱਛਣਾ ਨਹੀਂ ਸੋਚਦੇ, ਜਿਵੇਂ ਕਿ ਇਸ ਦੀ ਲੱਕੜੀ ਕਿੱਥੇ ਉੱਗੀ ਸੀ, ਕਿਸ ਨੇ ਕੱਟੀ ਸੀ; ਕਿਸ ਨੇ ਇਸ ਨੂੰ ਕਾਰਖਾਨੇ ਵਿਚ ਪਹੁੰਚਾਇਆ; ਕਿਸ ਨੇ ਇਹ ਮੇਜ਼ ਬਣਾਇਆ; ਕਿਸ ਨੇ ਇਸ ਨੂੰ ਰੰਗ-ਰੋਗਨ ਜਾਂ ਪਾਲਿਸ਼ ਕੀਤਾ ਆਦਿ ? ਸਾਡਾ ਕੰਮ ਉਸ ਮੇਜ਼ 'ਤੇ

ਬੈਠ ਕੇ ਰੋਟੀ ਖਾਣਾ ਹੈ। ਪਰ ਜੇਕਰ ਕੋਈ ਆਦਮੀ ਇਨ੍ਹਾਂ ਸਵਾਲਾਂ ਦਾ ਜੁਆਬ ਦੇ ਵੀ ਦਿੰਦਾ ਹੈ ਤਾਂ ਉਹ ਜੁਆਬ ਸਾਡੇ ਰੋਟੀ ਖਾਣ ਨਾਲ ਸਬੰਧਤ ਨਹੀਂ ਅਤੇ ਨਾ ਹੀ ਉਨ੍ਹਾਂ ਬਾਰੇ ਵਾਕਫ਼ੀਅਤ ਸਾਡੇ ਲਈ ਕੋਈ ਮਹੱਤਤਾ ਰੱਖਦੀ ਹੈ।

ਗੁਰਮਤਿ ਦਾ ਕਹਿਣਾ ਹੈ ਇਹ ਜ਼ਿੰਦਗੀ ਸਾਨੂੰ ਫ਼ਜ਼ੂਲ ਕੰਮਾਂ ਵਿਚ ਖ਼ਰਾਬ ਕਰਨ ਵਾਸਤੇ ਨਹੀਂ ਮਿਲੀ। ਸਾਨੂੰ ਧਰਤੀ, ਸੂਰਜ ਅਤੇ ਹੋਰ ਜੋ ਵੀ ਕੁਝ ਸਾਡੇ ਆਸ-ਪਾਸ ਹੈ, ਇਸ ਦੀ ਰਚਨਾ ਨੂੰ ਸਵੀਕਾਰ ਕਰਨਾ ਚਾਹੀਦਾ ਹੈ। ਇਹ ਵੀ ਸਾਨੂੰ ਪਤਾ ਹੈ ਕਿ ਸਾਡੇ ਮਰਨ ਤੋਂ ਬਾਦ ਇਹ ਸਭ ਇਸੇ ਤਰ੍ਹਾਂ ਹੀ ਰਹਿਣਗੇ। ਆਓ, ਆਪਾਂ ਉਸ ਕੰਮ ਵਿਚ ਰੁੱਝੀਏ ਜੋ ਕੰਮ ਸਾਨੂੰ ਮਿਲਿਆ ਹੈ (ਭਾਵ ਮਨੁੱਖਤਾ ਨਾਲ ਪਿਆਰ ਅਤੇ ਇਸ ਦੀ ਸੇਵਾ ਕਰਨਾ) ਅਤੇ ਸਾਡੇ ਕੋਲ ਜੋ ਗਿਣਿਆ-ਮਿਥਿਆ ਸਮਾਂ ਹੈ, ਉਸ ਵਿਚ ਇਹ ਕੰਮ ਵੱਧ ਤੋਂ ਵੱਧ ਕਰ ਸਕੀਏ।

ਇਹ ਕੇਵਲ ਇਕ ਧਾਰਨਾ ਜਾਂ ਕਲਪਨਾ ਹੈ ਕਿ ਇਹ ਬ੍ਰਹਿਮੰਡ ਇਕ ਵੱਡਾ ਧਮਾਕਾ ਹੋਣ ਨਾਲ ਬਣਿਆ। ਸਾਨੂੰ ਸਚਾਈ ਦਾ ਪਤਾ ਨਹੀਂ। ਜੇਕਰ ਇਹ ਧਮਾਕੇ ਦਾ ਸਿਧਾਂਤ ਸੱਚ ਵੀ ਜੋ ਜਾਵੇ ਤਾਂ ਇਹ ਪ੍ਰਸ਼ਨ, ਕਿ ਇਹ ਧਮਾਕਾ ਕਿਸ ਨੇ ਕੀਤਾ ? ਜਿਉਂ ਦਾ ਤਿਉਂ ਨਿਰੁੱਤਰ ਰਹਿੰਦਾ ਹੈ। ਧਮਾਕਾ ਕਰਨ ਵਾਸਤੇ ਕਿਸੇ ਨਾ ਕਿਸੇ ਸ਼ਕਤੀ ਨੂੰ ਜ਼ਿੰਮੇਵਾਰ (ਕਾਰਨ) ਮੰਨਣਾ ਪਵੇਗਾ ਅਤੇ ਫਿਰ ਕਣਾਂ ਵਿਚ ਜਾਨ ਪਾਉਣੀ ਵੀ ਕਿਸੇ ਸ਼ਕਤੀ ਦਾ ਕੰਮ ਹੈ। ਇਹ ਗੱਲ ਪੱਕੇ ਤੌਰ 'ਤੇ ਕਹੀ ਜਾ ਸਕਦੀ ਹੈ ਕਿ ਇਕ ਆਤਮਾ, ਜਿਸ ਦੀ ਮੌਜੂਦਗੀ ਬਾਰ-ਬਾਰ ਸਾਬਿਤ ਕੀਤੀ ਜਾ ਚੁੱਕੀ ਹੈ, ਬਾਰੇ ਇਹ ਨਹੀਂ ਮੰਨਿਆ ਜਾ ਸਕਦਾ ਕਿ ਉਹ ਵੀ ਇਸ ਧਮਾਕੇ ਵਿੱਚੋਂ ਪੈਦਾ ਹੋਈ। ਇਸ ਦਾ ਇਕ ਮਾਲਕ ਮੰਨਣਾ ਹੀ ਪਵੇਗਾ, ਜਿਸ ਨੂੰ ਅਸੀਂ ਵਾਹਿਗੁਰੂ ਕਹਿੰਦੇ ਹਾਂ, ਜੋ ਪ੍ਰਮਾਤਮਾ ਹੈ।

ਇਹ ਬ੍ਰਹਿਮੰਡ ਦੀ ਰਚਨਾ ਬਾਰੇ ਗੁਰਮਤਿ ਦਾ ਇਹ ਫ਼ੁਰਮਾਨ ਹੈ—

ਕੀਤਾ ਪਸਾਉ ਏਕੋ ਕਵਾਉ ॥ ਤਿਸ ਤੇ ਹੋਏ ਲਖ ਦਰੀਆਉ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੩)*

ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥<br>ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੯)*

ਭਾਵ ਇਹ ਹੈ ਕਿ ਉਸ ਦੇ ਇਕ ਹੁਕਮ ਨਾਲ ਹੀ ਇਹ ਸਾਰੀ ਸ੍ਰਿਸ਼ਟੀ ਹੋਂਦ ਵਿਚ ਆਈ ਅਤੇ ਲੱਖਾਂ ਹੀ ਦਰਿਆਵਾਂ (ਜ਼ਿੰਦਗੀ ਦੇ ਸੋਮੇ) ਦੀ ਰਚਨਾ ਹੋਈ।

ਵਾਹਿਗੁਰੂ ਨੇ ਹਵਾ ਦੀ ਰਚਨਾ ਕੀਤੀ ਅਤੇ ਹਵਾ ਤੋਂ ਪਾਣੀ ਉਤਪੰਨ ਹੋਇਆ। ਪਾਣੀ ਤੋਂ ਹੀ ਅਨਗਿਣਤ ਪ੍ਰਕਾਰ ਦੇ ਜੀਵ ਪੈਦਾ ਹੋਏ ਅਤੇ ਪ੍ਰਮਾਤਮਾ ਸਭ ਵਿਚ ਬਿਰਾਜਮਾਨ ਹੈ।

ਸਾਨੂੰ ਕੁਦਰਤ ਜੋ ਦਿਖਾਈ ਦਿੰਦੀ ਹੈ, ਇਸ ਨੂੰ ਪ੍ਰਤੱਖ ਵਾਹਿਗੁਰੂ ਦਾ ਸਰੀਰ ਸਮਝਣਾ ਚਾਹੀਦਾ ਹੈ। ਜੋ ਅਦਿੱਖ ਤਾਕਤ (ਸ਼ਕਤੀ) ਜਿਸ ਨੂੰ ਅਸੀਂ ਊਰਜਾ ਮੰਨਦੇ

ਹਾਂ, ਸਾਨੂੰ ਮੰਨ ਲੈਣਾ ਚਾਹੀਦਾ ਹੈ ਕਿ ਇਹ ਵਾਹਿਗੁਰੂ ਦਾ ਅਦਿੱਖ ਸਰੂਪ ਹੈ। ਆਓ, ਆਪਾਂ ਇਸ ਗਿਆਨ ਨਾਲ ਸ਼ੁਰੂਆਤ ਕਰੀਏ ਅਤੇ ਅੱਗੇ ਹੋਰ ਕੰਮ ਕਰੀਏ। ਇਸ ਤਰ੍ਹਾਂ ਅਸੀਂ ਵਾਹਿਗੁਰੂ ਨੂੰ 'ਦੇਖ' ਸਕਾਂਗੇ ਜਿਵੇਂ ਕਿ ਮਹਾਤਮਾ ਲੋਕ ਕਰਦੇ ਆਏ ਹਨ।

## ਧਰਮਾਂ ਦੀ ਸ਼ੁਰੂਆਤ :-

ਅਸੀਂ ਜਾਣਦੇ ਹਾਂ ਕਿ ਮਨੁੱਖ ਇਕ ਸੁਲਝਿਆ ਹੋਇਆ ਅਤੇ ਵਿਕਸਤ ਜਾਨਵਰ ਹੈ। ਉਹ ਹਰ ਗੱਲ ਦਾ ਕਾਰਨ ਲੱਭ ਸਕਦਾ ਹੈ। ਉਸ ਕੋਲ ਆਵਾਜ਼ ਅਤੇ ਸ਼ਬਦਾਂ ਦੀ ਸ਼ਕਤੀ ਹੈ। ਜਨਮ, ਵਾਧਾ ਅਤੇ ਮਰਨ ਦੇ ਜੀਵਨ-ਚੱਕਰ ਦੇ ਅਧਾਰ 'ਤੇ ਮਨੁੱਖ ਨੇ ਆਪਣੇ ਅਤੇ ਜਾਨਵਰ ਵਿਚ ਕੋਈ ਫਰਕ ਮਹਿਸੂਸ ਨਹੀਂ ਕੀਤਾ। ਮਨੁੱਖ ਦੀ ਸਭ ਤੋਂ ਪਹਿਲੀ ਸੋਚ ਜਿਸ ਨੇ ਉਸ ਨੂੰ ਜਾਨਵਰਾਂ ਤੋਂ ਨਿਖੇੜਿਆ, ਉਹ ਇਹੀ ਸੀ ਕਿ ਮੇਰੀ ਜ਼ਿੰਦਗੀ ਦਾ ਮਨੋਰਥ ਕੀ ਹੈ ? ਦੂਜੇ ਸ਼ਬਦਾਂ ਵਿਚ, ਮਨੁੱਖ ਤਾਂ ਹੀ ਕੇਵਲ ਮਨੁੱਖ ਹੈ ਜੇਕਰ ਉਹ ਆਪਣੇ ਜੀਵਨ ਮਨੋਰਥ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕਰਦਾ ਹੈ ਜੇ ਨਹੀਂ ਤਾਂ ਮਨੁੱਖ ਧਰਤੀ 'ਤੇ ਹੋਰ ਜਾਨਵਰਾਂ ਵਾਂਗ ਹੀ ਹੈ।

**"ਇਨਸਾਨੀ ਜ਼ਿੰਦਗੀ ਦਾ ਕੀ ਮਨੋਰਥ ਹੈ ?"** ਮਨੁੱਖ ਦੇ ਲਈ ਇਹ ਸਭ ਤੋਂ ਵੱਡਾ ਅਤੇ ਗੁੰਝਲਦਾਰ ਪ੍ਰਸ਼ਨ ਹੈ। ਕੋਈ ਵੀ ਬੰਦਾ ਜੋ ਇਸ ਪ੍ਰਸ਼ਨ ਦਾ ਉੱਤਰ ਦਿੰਦਾ ਸੀ, ਉਸ ਨੂੰ ਸਿਆਣਾ ਅਤੇ ਧਰਮੀ ਬੰਦਾ ਸਮਝਿਆ ਜਾਂਦਾ ਸੀ। ਲੋਕਾਂ ਦਾ ਇਹ ਵਿਸ਼ਵਾਸ ਸੀ ਕਿ ਉਸ ਉੱਪਰ ਰੱਬ ਦੀ ਮਿਹਰ ਹੈ, ਵਾਹਿਗੁਰੂ ਨੇ ਉਸ ਨੂੰ ਇਹ ਸਾਰਾ ਗਿਆਨ—ਦਿਬ-ਦ੍ਰਿਸ਼ਟੀ ਅਤੇ ਆਤਮਿਕ-ਗਿਆਨ ਰਾਹੀਂ ਦਿੱਤਾ ਹੈ। ਧਰਮੀ ਬੰਦਿਆਂ ਦੁਆਰਾ ਲੋਕਾਂ ਲਈ ਬਣਾਏ ਅਸੂਲਾਂ ਨੂੰ ਧਰਮ ਕਿਹਾ ਗਿਆ ਅਤੇ ਉਹਨਾਂ ਨੂੰ ਉਸ ਧਰਮ ਦੇ ਸੰਸਥਾਪਕ ਜਾਂ ਬਾਨੀ ਦਾ ਦਰਜਾ ਦਿੱਤਾ ਗਿਆ।

ਮੁੱਖ ਧਰਮਾਂ ਵਿੱਚੋਂ ਈਸਾਈ ਮੱਤ, ਇਸਲਾਮ ਆਦਿ ਪੱਛਮ ਵਿਚ ਹਨ। ਪੂਰਬ ਵਿਚ ਵੈਸ਼ਨਵ ਧਰਮ, ਸ਼ਿਵ-ਧਰਮ, ਵੇਦਾਂਤ, ਜੈਨ-ਧਰਮ ਹਨ ਜਿਨ੍ਹਾਂ ਨੂੰ ਸਮੂਹਕ ਰੂਪ ਵਿਚ ਹਿੰਦੂ ਧਰਮ ਹੀ ਮੰਨਿਆ ਜਾਂਦਾ ਹੈ। ਬੁੱਧ ਧਰਮ ਅਤੇ ਸਿੱਖ-ਧਰਮ ਦਾ ਜਨਮ ਵੀ ਪੂਰਬ ਵਿਚ ਹੀ ਹੋਇਆ।

ਮਨੁੱਖ ਨੇ ਗਿਆਨ ਦੀ ਇਕ ਹੋਰ ਸ਼ਾਖਾ ਸਾਇੰਸ ਦੀ ਕਾਢ ਕੱਢੀ ਜੋ ਕਿ ਤੱਥਾਂ (ਅਸਲੀਅਤ) ਨੂੰ ਪ੍ਰਯੋਗ ਦੁਆਰਾ ਸਿੱਧ ਕਰਨ ਅਤੇ ਸਿਲਸਿਲੇਵਾਰ ਢੰਗ ਨਾਲ ਸਥਾਪਿਤ ਕਰਨਾ ਸੀ। ਅਜੋਕੀ ਸਾਇੰਸ ਦੀਆਂ ਪ੍ਰਾਪਤੀਆਂ ਨੇ ਕਈ ਧਰਮਾਂ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿੱਤੀਆਂ ਹਨ। ਲੋਕਾਂ ਦਾ ਆਪਣੇ ਧਰਮਾਂ ਵਿਚ ਵਿਸ਼ਵਾਸ ਖ਼ਤਮ ਹੁੰਦਾ ਜਾ ਰਿਹਾ ਹੈ। ਸਾਇੰਸ ਨੇ ਕਈ ਧਰਨਾਵਾਂ (ਵਿਸ਼ਵਾਸ) ਨੂੰ ਗਲਤ ਸਿੱਧ ਕਰ ਦਿੱਤਾ ਹੈ। ਲੋਕ ਇਸ ਲਈ ਇਹ ਸੋਚਣ 'ਤੇ ਮਜ਼ਬੂਰ ਹੋ ਗਏ ਹਨ ਕਿ ਠੀਕ ਕੀ ਹੈ—ਧਰਮ ਜਾਂ ਸਾਇੰਸ। ਸਾਇੰਸ ਆਪਣੀ ਸਚਾਈ ਦਾ ਪ੍ਰਦਰਸ਼ਨ ਕਰ ਕੇ ਇਸ ਦਾ ਸਬੂਤ ਦੇ ਸਕਦੀ ਹੈ। ਇਸ ਲਈ ਕਈ ਲੋਕ ਉਨ੍ਹਾਂ

ਧਾਰਨਾਵਾਂ ਨੂੰ ਤਿਆਗ ਦਿੰਦੇ ਹਨ ਜੋ ਸਾਇੰਸ ਨੇ ਗਲਤ ਸਿੱਧ ਕਰ ਦਿੱਤੀਆਂ ਹੋਣ ਪਰ ਫੇਰ ਵੀ ਕਈ ਲੋਕ ਸਾਇੰਸ ਦੁਆਰਾ ਲੱਭੀਆਂ ਸਚਾਈਆਂ ਦੀ ਪ੍ਰਵਾਹ ਨਾ ਕਰਦੇ ਹੋਏ ਆਪਣੇ ਵਿਸ਼ਵਾਸਾਂ ਨਾਲ ਜੁੜੇ ਰਹਿੰਦੇ ਹਨ ।

ਕਰੀਬ ਚਾਰ ਸਦੀਆਂ ਪਹਿਲਾਂ, ਇਟਲੀ ਦੇ ਰਹਿਣ ਵਾਲੇ ਪੁਲਾੜ ਵਿਗਿਆਨੀ ਜਿਸ ਦਾ ਨਾਂ ਗੈਲੀਲਿਓ ਸੀ (੧੫੬੪-੧੬੪੨), ਨੇ ਆਪਣੀ ਖੋਜ ਦਾ ਇਹ ਸਿੱਟਾ ਕੱਢਿਆ ਕਿ ਧਰਤੀ ਸੂਰਜ ਦੁਆਲੇ ਘੁੰਮਦੀ ਹੈ। ਇਸ ਗੱਲ ਲਈ ਉਸ ਨੂੰ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ ਕਿ ਉਹ ਗ਼ੈਰ-ਈਸਾਈ ਮੱਤ ਦਾ ਪ੍ਰਚਾਰ ਕਰ ਰਿਹਾ ਹੈ ਪਰ ੫ ਅਕਤੂਬਰ, ੧੯੯੯ ਨੂੰ ਪੋਪ ਨੇ ਟੈਲੀਵਿਜਨ ਤੇ ਇਹ ਬਿਆਨ ਦਿੱਤਾ ਕਿ ਗੈਲੀਲਿਓ ਠੀਕ ਕਹਿੰਦਾ ਸੀ ਅਤੇ ਜਿਨ੍ਹਾਂ ਨੇ ਇਸ ਵਿਗਿਆਨੀ ਨੂੰ ਉਸ ਦੀਆਂ ਕਾਢਾਂ ਕਾਰਨ ਸਜ਼ਾਂ ਦਿੱਤੀ, ਉਹ ਗਲਤ ਸਨ ।

ਸੂਰਜ ਅਤੇ ਚੰਦ ਨੂੰ ਪ੍ਰਾਚੀਨ ਭਾਰਤ ਦੇ ਲੋਕ ਦੇਵਤਾ ਮੰਨਦੇ ਸਨ । ਇਸ ਲਈ ਉਹ ਲੋਕ (ਹਾਲਾਂ ਵੀ) ਸੰਗਰਾਂਦ (ਦੇਸੀ ਮਹੀਨੇ ਦਾ ਪਹਿਲਾ ਦਿਨ), ਪੂਰਨਮਾਸ਼ੀ ਅਤੇ ਮੱਸਿਆ ਨੂੰ ਪਵਿੱਤਰ ਦਿਨ ਸਮਝ ਕੇ ਮਨਾਉਂਦੇ ਹਨ। ਗੁਰਬਾਣੀ ਇਸ ਧਾਰਨਾ ਦਾ ਵਿਰੋਧ ਕਰਦੀ ਹੈ ਅਤੇ ਸਮਝਾਉਂਦੀ ਹੈ--

ਥਿਤੀ ਵਾਰ ਸੇਵਹਿ ਮੁਗਧ ਗਵਾਰ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੮੪੩)*

ਕੇਵਲ ਮੂਰਖ ਅਤੇ ਬੇਸਮਝ ਲੋਕ ਹੀ ਥਿਤਾਂ-ਵਾਰਾਂ ਵਿਚ ਯਕੀਨ ਰੱਖਦੇ ਅਤੇ ਉਨ੍ਹਾਂ ਨੂੰ ਪਵਿੱਤਰ ਸਮਝ ਕੇ ਉਨ੍ਹਾਂ ਦੀ ਪੂਜਾ ਕਰਦੇ ਹਨ ।

ਵਿਗਿਆਨੀਆਂ ਨੇ ਨਾ ਕੇਵਲ ਸੂਰਜ ਅਤੇ ਚੰਦਰਮਾ ਦਾ ਅਧਿਐਨ ਕੀਤਾ ਹੈ ਬਲਕਿ ਕਈ ਹੋਰ ਗ੍ਰਹਿ ਵੀ ਲੱਭ ਲਏ ਹਨ। ਵਿਗਿਆਨੀ ਇਨ੍ਹਾਂ ਨੂੰ ਰੱਬ ਮੰਨਣਾ ਸਵੀਕਾਰ ਨਹੀਂ ਕਰਦੇ। ਇਸ ਤਰ੍ਹਾਂ ਸਾਇੰਸ ਨੇ ਹੁਣ ਪੰਜ ਸਦੀਆਂ ਪੁਰਾਣੀ ਸਿੱਖ-ਸੋਚ ਦਾ ਹੁੰਗਾਰਾ ਭਰਿਆ ਹੈ ਅਤੇ ਪੁਸ਼ਟੀ ਕੀਤੀ ਹੈ, ਪਰ ਅਫ਼ਸੋਸ ! ਹਾਲਾਂ ਵੀ ਕੁਝ ਭੋਲੇ ਸਿੱਖ, ਦੂਜੇ ਧਰਮਾਂ ਦੇ ਪ੍ਰਭਾਵ ਹੇਠ ਆ ਕੇ ਇਨ੍ਹਾਂ ਦਿਨਾਂ ਨੂੰ ਪਵਿੱਤਰ ਮੰਨਦੇ ਹਨ ਅਤੇ ਮਨਾਉਂਦੇ ਹਨ। ਉਹ ਨਾ ਕੇਵਲ ਸਿੱਖ-ਸਿਧਾਂਤਾਂ ਦੀ ਉਲੰਘਣਾ ਕਰਦੇ ਹਨ, ਬਲਕਿ ਸਾਇੰਸ ਦੀਆਂ ਖੋਜਾਂ ਨੂੰ ਨਜ਼ਰ-ਅੰਦਾਜ਼ ਵੀ ਕਰਦੇ ਹਨ ।

ਸਿੱਖ ਧਰਮ ਇਕ ਵਿਲੱਖਣ ਧਰਮ ਹੈ । ਇਹ ਕਿਸੇ ਸਥਾਪਿਤ ਵਿਗਿਆਨਕ ਸਚਾਈ ਦੇ ਵਿਰੁੱਧ ਨਹੀਂ ਪਰ ਅਸਲ ਵਿਚ ਇਹ ਸਾਇੰਸ ਦੇ ਖੇਤਰ ਵਿਚ ਪ੍ਰਵੇਸ਼ ਨਹੀਂ ਕਰਦਾ ਪ੍ਰੰਤੂ ਬਦਕਿਸਮਤੀ ਇਹ ਹੈ ਕਿ ਸਿੱਖਾਂ ਦੁਆਲੇ ਬ੍ਰਾਹਮਣੀ ਵਿਚਾਰਧਾਰਾ ਦਾ ਪ੍ਰਭਾਵ ਹੋਣ ਕਰਕੇ, ਸਿੱਖ-ਫਿਲਾਸਫੀ ਨੂੰ ਤੋੜ-ਮੋੜ ਕੇ ਪੇਸ਼ ਕੀਤਾ ਜਾ ਰਿਹਾ ਹੈ। ਲਗਾਤਾਰ ਕੋਸ਼ਿਸ਼ਾਂ ਕੀਤੀਆਂ ਜਾ ਰਹੀਆਂ ਹਨ ਕਿ ਇਸ ਨੂੰ ਪੁਰਤਾਨ ਵੇਦਾਂ ਅਤੇ ਉਪਨਿਸ਼ਦਾਂ ਦੇ ਵਿਚਾਰਾਂ ਨਾਲ ਰਲਾਇਆ ਜਾ ਸਕੇ, ਜਿਨ੍ਹਾਂ ਦਾ ਗੁਰਬਾਣੀ ਨੇ ਡੱਟ ਕੇ ਵਿਰੋਧ ਕੀਤਾ ਹੈ ।

ਮਿਸ ਪਰਲ ਐਸ. ਬੱਕ (Miss Peral S. Buck) ਇਕ ਨੋਬਲ ਪੁਰਸਕਾਰ

ਵਿਜੇਤਾ, ਨੇ ਗੁਰੂ ਗ੍ਰੰਥ ਸਾਹਿਬ ਦੇ ਅੰਗਰੇਜ਼ੀ ਤਰਜਮੇ ਦੀ ਪੜਚੋਲ ਕਰਦਿਆਂ ਇਹ ਕਿਹਾ—

ਮੈਂ ਕਈ ਮਹਾਨ ਧਰਮਾਂ ਦੇ ਗ੍ਰੰਥਾਂ ਦਾ ਅਧਿਐਨ ਕੀਤਾ ਹੈ ਪਰ ਮੈਨੂੰ ਕਿਸੇ ਹੋਰ ਵਿਚ ਇਤਨੀ ਜ਼ਿਆਦਾ, ਆਤਿਮਕ ਅਤੇ ਮਾਨਸਿਕ ਪ੍ਰੇਰਨਾ ਸ਼ਕਤੀ ਨਹੀਂ ਮਿਲੀ ਜਿਤਨੀ (ਗੁਰੂ ਗ੍ਰੰਥ ਸਾਹਿਬ ਜੀ) ਵਿਚ ਹੈ। ਇਸ ਗ੍ਰੰਥ ਵਿਚ ਕੁਝ ਖਾਸ ਹੀ ਵਿਲਖਣਤਾ ਹੈ। ਮੈਂ ਤਦ ਤੱਕ ਉਲਝਣ ਵਿਚ ਫਸੀ ਰਹੀ ਜਦ ਤੱਕ ਕਿ ਮੈਨੂੰ ਇਹ ਨਹੀਂ ਪਤਾ ਲੱਗਿਆ ਕਿ ਅਸਲ ਵਿਚ ਇਹ ਗ੍ਰੰਥ ਬਾਕੀਆਂ ਨਾਲੋਂ ਵਧੇਰੇ ਆਧੁਨਿਕ ਹੈ, ਇਸ ਦਾ ਸੰਕਲਨ ੧੬ਵੀਂ ਸਦੀ ਵਿਚ ਹੋਇਆ ਹੈ। ਇਸ਼ ਦਾ ਉਪਦੇਸ਼ ਹਰ ਧਰਮੀ ਅਤੇ ਅਧਰਮੀ ਲਈ ਹੈ ਕਿਉਂਕਿ ਇਸ ਦਾ ਉਪਦੇਸ਼ ਮਨੁੱਖੀ ਹਿਰਦੇ ਅਤੇ ਆਤਮਾ ਦੀ ਖੋਜ ਲਈ ਹੈ।

## *ਦੁਨੀਆਂ ਵਿਚ ਬੁਰਾਈ ਕਿਉਂ ਹੈ ?*

ਬੁਰਾਈ ਦੀ ਹੋਂਦ ਇਕ ਪੱਛਮੀ ਸੋਚ ਹੈ ਜਿਸ ਨਾਲ ਸਿੱਖ-ਧਰਮ ਸਹਿਮਤ ਨਹੀਂ। ਬਾਈਬਲ ਅਨੁਸਾਰ, ਰੱਬ ਨੇ ਆਦਮ (Adam) ਨੂੰ ਪੈਦਾ ਕੀਤਾ। ਬਾਅਦ ਵਿਚ, ਰੱਬ ਨੇ ਆਦਮ ਦੀ ਪੱਸਲੀ ਦੀ ਗੱਡੀ ਤੋਂ ਆਦਮ ਦੀ ਸਾਥਣ ਈਵ (Eve) ਨੂੰ ਪੈਦਾ ਕੀਤਾ। ਸ਼ੈਤਾਨ (Satan) ਨੇ ਇਨ੍ਹਾਂ ਨੂੰ ਵਰਜਿਤ ਫਲ (The Forbidden Fruit) ਖਾਣ ਲਈ ਉਕਸਾਇਆ। ਆਦਮ ਉਹ ਫਲ ਖਾ ਕੇ ਪਾਪੀ ਬਣ ਗਿਆ ਅਤੇ ਉਸ ਨੂੰ ਸਵਰਗ ਤੋਂ ਬਾਹਰ ਕੱਢ ਦਿੱਤਾ ਗਿਆ। ਅਸੀਂ ਸਾਰੇ ਮਨੁੱਖ, ਆਦਮ ਦੀ ਔਲਾਦ ਹੋਣ ਕਰ ਕੇ ਜਮਾਂਦਰੂ ਹੀ ਪਾਪੀ ਹਾਂ ਅਤੇ ਇਸ ਲਈ ਸਾਰੇ ਨਰਕਾਂ ਨੂੰ ਜਾਵਾਂਗੇ ਪਰ, ਜੇਕਰ ਅਸੀਂ ਯਸ਼ੂ ਮਸੀਹ ਨੂੰ ਰੱਬ ਦਾ ਇਕਲੌਤਾ ਪੁੱਤਰ ਮੰਨਦੇ ਹਾਂ (ਈਸਾਈ ਧਰਮ ਅਨੁਸਾਰ) ਜਾਂ ਹਜ਼ਰਤ ਮੁਹੰਮਦ ਨੂੰ ਰੱਬ ਦਾ ਆਖ਼ਰੀ ਕਾਸਦ (ਸੁਨੇਹਾ ਦੇਣ ਵਾਲਾ) ਮੰਨਦੇ ਹਾਂ (ਇਸਮਾਲ ਦੇ ਅਨੁਸਾਰ) ਅਤੇ ਉਨ੍ਹਾਂ ਦੇ ਦੱਸੇ ਰਾਹ ਤੇ ਚੱਲਦੇ ਹਾਂ ਤਾਂ ਅਸੀਂ ਨਰਕਾਂ ਨੂੰ ਜਾਣ ਤੋਂ ਬੱਚ ਜਾਵਾਂਗੇ। ਕਿਆਮਤ ਦੇ ਦਿਨ, ਯਸੂ-ਮਸੀਹ ਜਾਂ ਹਜ਼ਰਤ ਮੁਹੰਮਦ ਨੂੰ ਮੰਨਣ ਵਾਲਿਆਂ ਨੂੰ ਸਦੀਵੀ ਸਵਰਗ ਦੀ ਪ੍ਰਾਪਤੀ ਹੋਵੇਗੀ ਅਤੇ ਨਾ ਮੰਨਣ ਵਾਲਿਆਂ ਨੂੰ ਹਮੇਸ਼ਾ ਲਈ ਨਰਕਾਂ ਦੀ ਅੱਗ ਵਿਚ ਸੜਨਾ ਪਵੇਗਾ।

ਸਿੱਖ-ਧਰਮ ਅਨੁਸਾਰ, ਅਜਿਹੀ ਕੋਈ ਖਾਸ ਜਗ੍ਹਾ ਨਹੀਂ ਜੋ ਸਵਰਗ ਨਾਂ ਨਰਕ ਹੈ। ਇਹ ਧਰਤੀ ਸਾਡੀ ਰੰਗਭੂਮੀ ਹੈ ਅਤੇ ਇਸ 'ਤੇ ਰਹਿੰਦਿਆਂ ਹੋਇਆ ਸਾਨੂੰ ਆਪਣਾ ਮਿਲਿਆ ਰੋਲ ਅਦਾ ਕਰਨਾ ਪੈਣਾ ਹੈ। ਗੁਰਮਤਿ ਦਾ ਇਹ ਵਿਚਾਰ ਹੈ ਕਿ ਉਹ ਮਨੁੱਖ ਨਰਕ ਭੋਗ ਰਿਹਾ ਹੈ ਜੋ ਰੱਬ ਤੋਂ ਬੇਮੁੱਖ ਹੈ ਅਤੇ ਉਹ ਸਵਰਗ ਮਾਣ ਰਿਹਾ ਹੈ ਜੋ ਰੱਬ ਦੇ ਸਨਮੁੱਖ ਹੈ, ਭਾਵ ਉਸ ਨਾਲ ਪਿਆਰ ਕਰਦਾ ਹੈ। ਸ਼ੈਤਾਨ (Satan) ਜਾਂ ਬੁਰਾਈ ਦੀ ਹੋਂਦ ਇਸ ਦੁਨੀਆਂ ਵਿਚ ਨਹੀਂ—

ਨਰਕਿ ਪਰਹਿ ਤੇ ਮਾਨਈ ਜੋ ਹਰਿ ਨਾਮ ਉਦਾਸ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੩੬੯)*

ਤਹਾ ਬੈਕੁੰਠੁ ਜਹ ਕੀਰਤਨੁ ਤੇਰਾ ਤੂੰ ਆਪੇ ਸਰਧਾ ਲਾਇਹਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੭੪੯)*

ਇਸ ਨੂੰ ਸਮਝਾਉਣ ਲਈ ਅਸੀਂ ਕੁਝ ਹੋਰ ਵਿਗਿਆਨਿਕ ਤੱਥਾਂ (ਸਚਾਈਆਂ) ਦੀ ਚਰਚਾ ਕਰ ਸਕਦੇ ਹਾਂ ਗਰਮੀ ਹੈ ਪਰ ਇਸ ਦੀ ਵਿਰੋਧੀ ਠੰਢ ਨਹੀਂ ਹੈ। ਠੰਢ ਕੇਵਲ ਗਰਮੀ ਦੀ ਘਾਟ ਦਾ ਦੂਜਾ ਨਾਮ ਹੈ। ਇਸੇ ਤਰ੍ਹਾਂ, ਹਨ੍ਹੇਰਾ ਨਹੀਂ ਹੈ ਬਲਕਿ ਪ੍ਰਕਾਸ਼ ਹੈ। ਪ੍ਰਕਾਸ਼ ਦੀ ਘਾਟ ਜਾਂ ਅਣਹੋਂਦ ਹੀ ਹਨ੍ਹੇਰਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਨੂੰ ਠੰਢ ਅਤੇ ਹਨ੍ਹੇਰਾ ਮਹਿਸੂਸ ਹੁੰਦੇ ਹਨ, ਪਰ ਇਹ ਭੌਤਿਕ ਰੂਪ ਵਿਚ ਮੌਜੂਦ ਨਹੀਂ ਹਨ। ਇਸ ਤਰ੍ਹਾਂ ਦੁਨੀਆਂ ਵਿਚ ਬੁਰਾਈ ਨਹੀਂ, ਕੇਵਲ ਚੰਗਿਆਈ ਹੈ। ਇਹ ਕੇਵਲ ਚੰਗਿਆਈ ਦੀ ਘਾਟ ਜਾਂ ਅਣਹੋਂਦ ਹੀ ਹੈ ਜਿਸ ਨੂੰ ਅਸੀਂ ਬੁਰਾਈ ਕਹਿੰਦੇ ਹਾਂ।

ਕਈ ਘਟਨਾਵਾਂ ਜੋ ਸਾਨੂੰ ਚੰਗੀਆਂ ਨਹੀਂ ਲਗਦੀਆਂ ਅਸੀਂ ਉਨ੍ਹਾਂ ਨੂੰ ਬੁਰਾ ਸਮਝਦੇ ਹਾਂ, ਉਹ ਦਰਅਸਲ ਬੁਰੀਆਂ ਨਹੀਂ ਹੁੰਦੀਆਂ—ਮੰਨ ਲਵੋ ਇਕ ਪਿਤਾ ਆਪਣੇ ਬੱਚੇ ਨੂੰ ਨਹਾਉਣ ਲਈ ਕਹਿ ਰਿਹਾ ਹੈ ਜੋ ਨਹਾਉਣਾ ਨਹੀਂ ਚਾਹੁੰਦਾ। ਇਹ ਦੇਖਦਿਆਂ ਕਿ ਉਸ ਦਾ ਬੱਚਾ ਉਸ ਦੀ ਗੱਲ ਨਹੀਂ ਮੰਨ ਰਿਹਾ, ਉਹ ਜ਼ਬਰਦਸਤੀ ਬੱਚੇ ਨੂੰ ਉਸ ਦੀ ਮਰਜ਼ੀ ਦੇ ਖ਼ਿਲਾਫ਼ ਨੁਹਾ ਦਿੰਦਾ ਹੈ। ਉਹ ਬੱਚਾ ਆਪਣੇ ਪਿਤਾ ਨੂੰ ਸ਼ੈਤਾਨ ਸਮਝਦਾ ਹੈ ਜੋ ਉਸ ਨੂੰ ਕੋਈ ਮਾੜਾ ਕੰਮ ਕਰਨ ਲਈ ਜ਼ਬਰਦਸਤੀ ਕਰ ਰਿਹਾ ਹੋਵੇ ਪਰ ਅਸੀਂ ਜਾਣਦੇ ਹਾਂ ਕਿ ਨਹਾਉਣਾ ਬੱਚੇ ਦੀ ਚੰਗੀ ਸਿਹਤ ਲਈ ਜ਼ਰੂਰੀ ਹੈ। ਰੋਜ਼ ਨਹਾਉਣ ਦੇ ਫਾਇਦੇ ਜਾਨਣ ਮਗਰੋਂ, ਉਹੀ ਬਚਾ, ਜਦੋਂ ਆਪ ਇਕ ਪਿਤਾ ਬਣੇਗਾ ਤਾਂ ਉਹ ਵੀ ਆਪਣੇ ਬੱਚੇ ਨੂੰ ਨਹਾਉਣ ਲਈ ਬਿਲਕੁਲ ਇਸੇ ਤਰ੍ਹਾਂ ਜ਼ਬਰਦਸਤੀ ਕਰੇਗਾ।

ਮਨੁੱਖ ਦੀ ਸੁਖਾਵੀਂ ਜ਼ਿੰਦਗੀ ਲਈ ਸੂਰਜ, ਵਰਖਾ ਅਤੇ ਹਨੇਰੀ ਝੱਖੜ ਆਦਿ ਸਭਨਾਂ ਦੀ ਲੋੜ ਹੈ। ਕਈ ਇਲਾਕੇ ਗਰਮ ਅਤੇ ਸਿੱਲ੍ਹੇ ਹੁੰਦੇ ਹਨ ਅਤੇ ਕਈ ਬਿਲਕੁਲ ਠੰਡੇ (ਧਰੁਵੀ ਹਿੱਸੇ) ਹੁੰਦੇ ਹਨ। ਇਨ੍ਹਾਂ ਦੋਹਾਂ ਹੱਦਾਂ ਵਿਚਕਾਰ, ਇਸ ਧਰਤੀ ਉੱਪਰ ਹਰ ਤਰ੍ਹਾਂ ਦਾ ਪੌਣ-ਪਾਣੀ ਮਿਲਦਾ ਹੈ। ਇਹ ਕਠੋਰਤਾ (ਬਹੁਤ ਗਰਮ ਅਤੇ ਬਹੁਤ ਠੰਡਾ) ਵੀ ਅਸਲ ਵਿਚ ਕਈ ਜਾਨਵਰਾਂ ਅਤੇ ਪੌਦਿਆਂ ਦੀ ਸੁਖਾਵੀਂ ਜ਼ਿੰਦਗੀ ਲਈ ਜ਼ਰੂਰੀ ਹੈ। ਪੌਣ-ਪਾਣੀ ਦੀ ਤਬਦੀਲੀ ਮਨੁੱਖੀ ਜੀਵਨ ਨੂੰ ਪ੍ਰੇਸ਼ਾਨ ਕਰਨ ਲਈ ਨਹੀਂ ਹੁੰਦੀ, ਬਲਕਿ ਇਹ ਤਾਂ ਕਈ ਭਾਂਤ ਦੀ ਖਾਧ ਖ਼ੁਰਾਕ ਪੈਦਾ ਕਰਨ ਅਤੇ ਕਈ ਤਰ੍ਹਾਂ ਦੇ ਭੌਤਿਕ-ਵਾਤਾਵਰਣ ਪੈਦਾ ਕਰਨ ਵਿਚ ਸਹਾਈ ਹੁੰਦੀ ਹੈ ਜਿਸ ਦੇ ਸਹਾਰੇ ਮਨੁੱਖ ਜਿਉਂਦਾ ਅਤੇ ਅਨੰਦ ਮਾਣਦਾ ਹੈ।

ਵਾਹਿਗੁਰੂ ਇਕ ਮਹਾਨ ਪਿਤਾ ਹੈ। ਉਹ ਸਾਨੂੰ ਸਿਹਤਮੰਦ ਅਤੇ ਰਾਜ਼ੀ-ਖ਼ੁਸ਼ੀ ਰੱਖਣ ਲਈ ਕਈ ਚੀਜ਼ਾਂ ਦਿੰਦਾ ਹੈ। ਉਹ ਇਕ ਮਹਾਨ ਅਧਿਆਪਕ ਵੀ ਹੈ ਜਿਸ

ਦੇ ਪੜ੍ਹਾਉਣ ਦੇ ਢੰਗ ਵੀ ਆਪਣੇ ਨਿਵੇਕਲੇ ਹੀ ਹਨ। ਉਦਾਹਰਣ ਦੇ ਤੌਰ 'ਤੇ ਵਾਹਿਗੁਰੂ ਨੇ ਅੱਗ ਬਣਾਈ ਤਾਂ ਕਿ ਅਸੀਂ ਆਪਣੇ ਆਪ ਨੂੰ ਗਰਮ ਰੱਖ ਸਕੀਏ ਅਤੇ ਆਪਣਾ ਖਾਣਾ ਵੀ ਪਕਾ ਸਕੀਏ ਪਰ ਇਹੀ ਅੱਗ ਜਦੋਂ ਸਾਡੇ ਕੰਟਰੋਲ ਤੋਂ ਬਾਹਰ ਹੋ ਜਾਵੇ, ਤਾਂ ਸਾਨੂੰ ਜਲਾ ਦਿੰਦੀ ਹੈ। ਇਹ ਇਕ ਬੁਰੀ ਚੀਜ਼ ਲੱਗ ਸਕਦੀ ਹੈ ਪਰ ਸਾਨੂੰ ਇਸ ਤੋਂ ਇੱਕ ਸਿੱਖਿਆ ਮਿਲਦੀ ਹੈ ਕਿ ਅੱਗ ਨੂੰ ਸਾਵਧਾਨੀ ਨਾਲ ਕਿਵੇਂ ਵਰਤਿਆ ਜਾਏ ? ਇਸੇ ਤਰ੍ਹਾਂ ਆਪਣੀਆਂ ਆਤਮ-ਸਨਮਾਨ ਦੀਆਂ ਭਾਵਨਾਵਾਂ ਨੂੰ ਜੇਕਰ ਠੀਕ ਢੰਗ ਨਾਲ ਨਾ ਵਰਤੀਏ ਤਾਂ ਇਹ ਹੰਕਾਰ ਬਣ ਕੇ ਸਾਨੂੰ ਨੁਕਸਾਨ ਪਹੁੰਚਾ ਸਕਦੀਆਂ ਹਨ। ਅਸੀਂ ਤਾਨਾਸ਼ਾਹ, ਲਾਲਚੀ ਜਾਂ ਕੰਜੂਸ ਬਣ ਤਾਂ ਸਕਦੇ ਹਾਂ ਪਰ ਇਸ ਦੇ ਫਲਸਰੂਪ ਕਈ ਲੋਕਾਂ ਨੂੰ ਭੁੱਖੇ ਰਹਿਣਾ ਪਵੇਗਾ। ਬੁਰਾਈ ਬਾਰੇ ਵਿਚਾਰ-ਚਰਚਾ ਵਿਚ, ਇਕ ਆਮ ਉਦਾਹਰਣ ਇਹ ਦਿੱਤੀ ਜਾ ਸਕਦੀ ਹੈ ਕਿ ਤਾਕਤਵਰ ਸਦਾ ਕਮਜ਼ੋਰ ਨੂੰ ਹੜਪਨਾਂ ਚਾਹੁੰਦਾ ਹੈ। ਹੋ ਸਕਦਾ ਹੈ, ਇਹ ਬੁਰਾਈ ਨਾ ਹੋਵੇ ਬਲਕਿ ਵਾਹਿਗੁਰੂ ਦੁਆਰਾ ਸਾਡੇ ਜੀਵਨ-ਚੱਕਰ ਨੂੰ ਚੱਲਦਾ ਰੱਖਣ ਦੀ ਕੋਈ ਤਰਕੀਬ ਹੋਵੇ। ਕਈ ਜਾਨਵਰ ਸ਼ਾਕਾਹਾਰੀ ਹੁੰਦੇ ਹਨ, ਕਈ ਮਾਸਾਹਾਰੀ ਅਤੇ ਕਈ ਦੋਨੋ-ਮਾਸਾਹਾਰੀ ਅਤੇ ਸ਼ਾਕਾਹਾਰੀ। ਬੇਸ਼ਕ ਜਾਨਵਰ ਪੌਦੇ ਖਾਂਦੇ ਹਨ ਪ੍ਰੰਤੂ ਜਾਨਵਰਾਂ ਦੀ ਤਰ੍ਹਾਂ, ਪੌਦੇ ਵੀ ਜਾਨਵਰ ਹੁੰਦੇ ਹਨ। ਫਿਰ ਵੀ ਸ਼ਾਕਾਹਾਰੀ ਜਾਨਵਰਾਂ ਦੁਆਰਾ ਪੌਦੇ ਖਾਣਾ ਕੋਈ ਬੁਰਾਈ ਨਹੀਂ। ਇਹ ਸ਼ਾਕਾਹਾਰੀ ਜਾਨਵਰਾਂ ਦੇ ਜਿਊਣ ਅਤੇ ਵੱਧਣ-ਫੁੱਲਣ ਲਈ ਕੁਦਰਤ ਦਾ ਕਾਨੂੰਨ ਹੈ। ਪੌਦੇ ਉੱਗਦੇ ਹਨ, ਬੀਜ ਪੈਦਾ ਕਰਦੇ ਹਨ ਅਤੇ ਸਮਾਂ ਭੋਗ ਕੇ ਮਰ (ਖ਼ਤਮ ਹੋ) ਜਾਂਦੇ ਹਨ। ਮਰੇ ਹੋਏ ਪੌਦਿਆਂ ਨੂੰ ਜੀਵਾਣੂ (Michrobes) ਫਿਰ ਮਿੱਟੀ ਵਿਚ ਮਿਲਾ ਦਿੰਦੇ ਹਨ। ਜਦੋਂ ਸਾਰੀ ਉਮਰ ਭਰ ਪੌਦੇ ਖਾ-ਖਾ ਕੇ ਕੋਈ ਜਾਨਵਰ ਮਰਦਾ ਹੈ, ਤਾਂ ਜੀਵਾਣੂ ਉਸ ਨੂੰ ਮਿੱਟੀ ਹੀ ਬਣਾ ਦਿੰਦੇ ਹਨ। ਹੋ ਸਕਦਾ ਹੈ ਇਨ੍ਹਾਂ ਸ਼ਾਕਾਹਾਰੀ ਜਾਨਵਰਾਂ ਨੂੰ ਕੋਈ ਹੋਰ ਮਾਸਾਹਾਰੀ ਜਾਨਵਰ ਖਾ ਲਵੇ, ਪਰ ਉਹ ਵੀ ਮਰ ਕੇ ਆਖ਼ਰ ਮਿੱਟੀ ਬਣ ਜਾਂਦਾ ਹੈ। ਬਿਲਕੁਲ ਇਹੀ ਗੱਲ ਇਸ ਜਨਮ ਮਰਨ ਦੇ ਵਿਚ ਅਗਲੇ ਉਚੇਰੇ ਪੜਾਅ 'ਤੇ ਵਾਪਰਦੀ ਹੈ। ਹਰੇਕ ਚੀਜ਼ ਦਾ ਅੰਤ ਮਿੱਟੀ ਹੀ ਹੁੰਦਾ ਹੈ ਅਤੇ ਉਥੋਂ ਫਿਰ ਨਵਾਂ ਜੀਵਨ-ਚੱਕਰ ਸ਼ੁਰੂ ਹੁੰਦਾ ਹੈ।

ਇਕ ਮੱਛੀ ਆਪਣੇ ਤੋਂ ਛੋਟੀ ਮੱਛੀ ਖਾਂਦੀ ਹੈ। ਬਦਲੇ ਵਿਚ ਇਸ ਮੱਛੀ ਨੂੰ ਕੋਈ ਹੋਰ ਵੱਡੀ ਮੱਛੀ ਖਾਂਦੀ ਹੈ ਅਤੇ ਇਸ ਨੂੰ ਹੋਰ ਵੱਡੀ ਖਾਂਦੀ ਹੈ ਅਤੇ ਅਖ਼ੀਰ ਤੇ ਵੇਲ ਮੱਛੀ ਇਨ੍ਹਾਂ ਸਾਰਿਆਂ ਨੂੰ ਖਾ ਜਾਂਦੀ ਹੈ। ਜਦ ਵੇਲ ਮੱਛੀਆਂ ਮਰ ਜਾਂਦੀਆਂ ਹਨ, ਤਾਂ ਉਨ੍ਹਾਂ ਨੂੰ ਕਈ ਤਰ੍ਹਾਂ ਦੇ ਜੀਵਾਣੂ ਖਾ ਜਾਂਦੇ ਹਨ। ਇਕ ਜੀਵ ਦਾ ਦੂਸਰੇ ਨੂੰ ਖਾਣਾ ਸਾਨੂੰ ਬੁਰਾ (ਪਾਪ) ਲੱਗਦਾ ਹੈ ਪਰ ਇਹ ਕੁਦਰਤ ਦੇ ਚੱਕਰ ਦਾ ਇਕ ਹਿੱਸਾ ਹੈ। ਬੁਰਾਈ ਕੇਵਲ ਉਦੋਂ ਹੀ ਜਨਮ ਲੈਂਦੀ ਹੈ ਜਦੋਂ ਅਸੀਂ ਆਪਣੇ ਫ਼ਰਜ਼ ਵਿਚ ਕੁਤਾਹੀ ਕਰਦੇ ਹਾਂ ਜਾਂ ਕੋਈ ਉਹ ਕੰਮ ਕਰਦੇ ਹਾਂ ਜੋ ਸਾਨੂੰ ਨਹੀਂ ਕਰਨਾ ਚਾਹੀਦਾ, ਜਿਵੇਂ ਕਿ ਕਾਮ-ਵਾਸਨਾ, ਹੰਕਾਰ, ਗੁੱਸਾ, ਈਰਖਾ, ਨਫ਼ਰਤ, ਲਾਲਚ

ਆਦਿ ਦਾ ਸ਼ਿਕਾਰ ਹੋਣਾ।

## ਸਭ ਕੁਝ ਵਾਹਿਗੁਰੂ ਦੇ ਹੱਥ ਵਿਚ ਹੈ :-

ਸਰਕਾਰ ਸੜਕ 'ਤੇ ਵਾਹਨ ਚਲਾਉਣ ਲਈ ਨਿਯਮ ਬਣਾਉਂਦੀ ਹੈ। ਲੋਕਾਂ ਦਾ ਕੰਮ ਕੇਵਲ ਵਾਹਨ ਚਲਾਉਣਾ ਸਿੱਖਣਾ ਹੀ ਨਹੀਂ ਬਲਕਿ ਸੁਰੱਖਿਅਤ ਰਹਿਣ ਲਈ ਇਹਨਾਂ ਨਿਯਮਾਂ ਨੂੰ ਜਾਣਨਾ ਅਤੇ ਸਮਝਣਾ ਵੀ ਹੈ। ਜੇ ਕਰ ਕੋਈ ਆਦਮੀ ਲਾਲ ਬੱਤੀ (ਜੋ ਕਿ ਰੁੱਕ ਜਾਣ ਦਾ ਚਿੰਨ੍ਹ ਹੈ) ਨੂੰ ਪਾਰ ਕਰਦਿਆਂ ਦੁਰਘਟਨਾ ਦਾ ਸ਼ਿਕਾਰ ਹੋ ਜਾਂਦਾ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਉਸ ਨੂੰ ਵਾਹਨ ਚਲਾਉਣਾ ਨਹੀਂ ਆਉਂਦਾ ਜਾਂ ਸੜਕ ਤੇ ਚੱਲਣ ਲਈ ਨਿਯਮ ਗ਼ਲਤ ਹਨ। ਇਹ ਤਾਂ ਕੇਵਲ ਉਸ ਆਦਮੀ ਦੀ ਲਾਪ੍ਰਵਾਹੀ ਹੈ ਜਿਸ ਨੇ ਲਾਲ ਬੱਤੀ ਦਾ ਧਿਆਨ ਨਹੀਂ ਕੀਤਾ। ਜੇ ਕਰ ਉਸ ਆਦਮੀ ਨੂੰ ਸੜਕਾਂ ਦੇ ਨਿਯਮਾਂ ਦਾ ਗਿਆਨ ਹੈ ਪਰ ਉਹ ਉਨ੍ਹਾਂ ਦੀ ਪਾਲਣਾ ਕਰਨਾ ਜ਼ਰੂਰੀ ਨਹੀਂ ਸਮਝਦਾ, ਤਾਂ ਇਸ ਦੁਰਘਟਨਾਂ ਦਾ ਕਾਰਨ, ਉਸ ਆਦਮੀ ਦੀ ਨਿਯਮਾਂ ਪ੍ਰਤੀ ਲਾਪ੍ਰਵਾਹੀ ਹੈ।

ਕੁਝ ਇਸੇ ਤਰ੍ਹਾਂ ਦੀਆਂ ਗੱਲਾਂ ਸਾਡੀ ਰੋਜ਼ਾਨਾ ਜ਼ਿੰਦਗੀ ਵਿਚ ਵਾਪਰਦੀਆਂ ਹਨ। ਕਈ ਵਾਰ ਅਸੀਂ ਆਪਣੇ ਆਪ ਮੁਸੀਬਤ ਵਿਚ ਫੱਸ ਜਾਂਦੇ ਹਾਂ ਕਿਉਂਕਿ ਅਸੀਂ ਉਨ੍ਹਾਂ ਨਿਯਮਾਂ ਦੀ ਪ੍ਰਵਾਹ ਨਹੀਂ ਕਰਦੇ ਜੋ ਵਾਹਿਗੁਰੂ ਨੇ ਸਾਡੇ ਵਾਸਤੇ ਬਣਾਏ ਹਨ। ਕਈ ਵਾਰ ਜਦੋਂ ਅਸੀਂ ਇਹ ਨਿਯਮ ਜਾਣਦੇ ਹੋਏ ਵੀ ਇਨ੍ਹਾਂ ਦੀ ਪਰਵਾਹ ਨਹੀਂ ਕਰਦੇ, ਤਾਂ ਉਹ ਸਾਡੇ ਲਈ ਮੁਸੀਬਤ ਦਾ ਕਾਰਨ ਬਣ ਜਾਂਦੇ ਹਨ। ਲੋਕਾਂ ਲਈ ਇਹ ਨਿਯਮ ਜਾਣਨੇ ਅਤੇ ਇਨ੍ਹਾਂ ਦੀ ਪਾਲਣਾ ਕਰਨੀ ਜ਼ਰੂਰੀ ਹੈ। ਸਰਕਾਰ ਕਦੀ ਵੀ ਸੜਕ 'ਤੇ ਦੁਰਘਟਨਾ ਲਈ ਜ਼ਿੰਮੇਵਾਰ ਨਹੀਂ, ਇਸ ਦੀ ਜ਼ਿੰਮੇਵਾਰੀ ਵਾਹਨ ਚਾਲਕਾਂ ਦੀ ਹੈ। ਜੇਕਰ ਸਾਡੇ ਉੱਤੇ ਕੋਈ ਮੁਸੀਬਤ ਆਉਂਦੀ ਹੈ ਤਾਂ ਇਹ ਸਾਡੀ ਲਾਪ੍ਰਵਾਹੀ ਦਾ ਹੀ ਨਤੀਜਾ ਹੈ ਨਾ ਕਿ ਵਾਹਿਗੁਰੂ ਨੇ ਸਾਡੇ ਲਈ ਇਹ ਮੁਸੀਬਤ ਪੈਦਾ ਕੀਤੀ ਹੈ। ਇਸ ਦੁਨੀਆਂ ਵਿਚ ਕੋਈ ਸ਼ੈਤਾਨ ਨਹੀਂ ਜੋ ਸਾਨੂੰ ਕੁਰਾਹੇ ਪਾ ਕੇ ਮੁਸੀਬਤ ਵਿਚ ਫਸਾ ਸਕੇ। ਅਸੀਂ ਆਪ ਹੀ ਵਾਹਿਗੁਰੂ ਦੇ ਬਣਾਏ ਨਿਯਮਾਂ ਦੀ ਉਲੰਘਣਾ ਕਰ ਲੈਂਦੇ ਹਾਂ ਅਤੇ ਆਪਣੇ ਲਈ ਮੁਸੀਬਤ ਸਹੇੜ ਲੈਂਦੇ ਹਾਂ।

ਵਾਹਿਗੁਰੂ ਨੇ ਸਾਨੂੰ ਦਿਮਾਗੀ ਸੂਝ-ਬੂਝ ਅਤੇ ਸਰੀਰਕ ਕਾਬਲੀਅਤ ਦਿੱਤੀ ਹੈ, ਤਾਂ ਕਿ ਅਸੀਂ ਜੀਵਨ ਦੇ ਕੁਝ ਮੁਢਲੇ ਸਿਧਾਂਤਾਂ ਅਨੁਸਾਰ ਚੱਲ ਸਕੀਏ। ਸਾਡਾ ਕੰਮ ਉਸ ਦਿਮਾਗ ਅਤੇ ਸਰੀਰ ਤੋਂ ਕੰਮ ਲੈਣਾ ਹੈ ਨਾ ਕਿ ਬੁੱਤ ਬਣ ਕੇ ਬੈਠਣਾ। ਜਦੋਂ ਅਸੀਂ ਕੋਈ ਕੰਮ ਕਰ ਰਹੇ ਹਾਂ ਤਾਂ ਸਾਡੇ ਸਾਹਮਣੇ ਕਈ ਖਿਆਲ ਹੁੰਦੇ ਹਨ ਸਾਡੇ ਦਿਲੋਂ-ਦਿਆਗ 'ਤੇ ਕਈ ਤਾਕਤਾਂ ਦਾ ਪ੍ਰਭਾਵ ਹੁੰਦਾ ਹੈ। ਲਾਲਚ, ਗੁੱਸਾ, ਹੰਕਾਰ, ਪਿਆਰ, ਹਮਦਰਦੀ, ਸੇਵਾ ਭਾਵਨਾ ਆਦਿ ਦੂਸਰੇ ਲੋਕਾਂ ਪ੍ਰਤੀ ਸਾਡਾ ਰਵੱਈਆ ਦਰਸਾਉਂਦੇ ਹਨ। ਪੜ੍ਹਾਈ ਅਤੇ ਉਪਦੇਸ਼, ਕਿਸੇ ਆਦਮੀ ਨੂੰ ਜ਼ਿੰਦਗੀ ਵਿਚ ਸਹੀ ਫੈਸਲੇ ਲੈਣ ਵਿਚ ਸਹਾਈ ਹੁੰਦੇ ਹਨ। ਚੰਗਿਆਈ ਹਮੇਸ਼ਾਂ ਸ਼ਾਂਤੀ ਵੱਲ

ਲੈ ਜਾਂਦੀ ਹੈ ਅਤੇ ਬੁਰਾਈ ਸਾਨੂੰ ਮੁਸੀਬਤ ਵਿਚ ਫਸਾ ਦਿੰਦੀ ਹੈ। ਸਾਡੀ ਖੁਸ਼ੀ ਜਾਂ ਗਮੀ ਇਸ ਗੱਲ 'ਤੇ ਨਿਰਭਰ ਕਰਦੀ ਹੈ ਕਿ ਅਸੀਂ ਕਿਹੋ ਜਿਹੀ ਭਾਵਨਾ ਨਾਲ ਕੰਮ ਕਰਦੇ ਹਾਂ। ਵਾਹਿਗੁਰੂ ਸਾਨੂੰ ਗਿਆਨ ਅਤੇ ਇਸ ਗਿਆਨ ਨੂੰ ਠੀਕ ਢੰਗ ਨਾਲ ਵਰਤਣ ਲਈ ਬਲ ਦੇਂਦਾ ਹੈ। ਇਹ ਗੱਲ ਸ਼ੋਭਦੀ ਨਹੀਂ ਕਿ ਅਸੀਂ ਆਪਣੀਆਂ ਅਸਫ਼ਲਤਾਵਾਂ ਜਾਂ ਬੁਰੇ ਕੰਮਾਂ ਦਾ ਜ਼ਿੰਮੇਵਾਰ ਵਾਹਿਗੁਰੂ ਨੂੰ ਮੰਨੀਏ। ਆਪਣੇ ਆਪ ਨੂੰ ਗਲਤ ਕੰਮਾਂ ਦੇ ਦੋਸ਼ਾਂ ਤੋਂ ਬਚਾਉਣ ਲਈ ਅਸੀਂ ਚਾਹੁੰਦੇ ਹਾਂ ਕਿ ਲੋਕ ਇਹ ਮੰਨ ਲੈਣ ਕਿ ਅਸੀਂ ਤਾਂ ਕੁਝ ਨਹੀਂ ਕੀਤਾ ਸਭ ਕੁਝ ਕਰਨ ਵਾਲਾ ਅਕਾਲ ਪੁਰਖ ਹੀ ਹੈ। ਇਸ ਗੱਲ ਦੀ ਕਿ "ਮੈਂ ਤਾਂ ਕੁਝ ਵੀ ਨਹੀਂ ਕੀਤਾ, ਸਭ ਕੁਝ ਵਾਹਿਗੁਰੂ ਨੇ ਕਰਾਇਆ ਹੈ" ਦੀ ਠੀਕ ਵਰਤੋਂ ਕਰਨ ਦੀ ਅਤੇ ਕੁਵਰਤੋਂ ਰੋਕਣ ਦੀ ਇਕ ਬੜੀ ਸੋਹਣੀ ਉਦਾਹਰਣ ਹੈ ਕਿ—

ਇਕ ਵਾਰ ਇਕ ਚੋਰ ਨੂੰ, ਜੋ ਕਿ ਦੂਸਰੀ ਵਾਰ ਪਕੜਿਆ ਗਿਆ ਸੀ, ਜੱਜ ਨੇ ਇਕ ਸਾਲ ਕੈਦ ਦੀ ਸਜ਼ਾ ਸੁਣਾਈ। ਆਪਣੀ ਸਜ਼ਾ ਸੁਣ ਕੇ ਚੋਰ ਨੇ ਜੱਜ ਨੂੰ ਕਿਹਾ—

"ਜੱਜ ਸਾਹਿਬ ! ਕੀ ਮੈਂ ਇਕ ਸਵਾਲ ਪੁੱਛ ਸਕਦਾ ਹਾਂ ?"

**ਜੱਜ** : ਹਾ ਜੀ ! ਪੁੱਛੋਂ।

**ਚੋਰ** : ਕੀ ਤੁਸੀਂ ਵਾਹਿਗੁਰੂ ਵਿਚ ਵਿਸ਼ਵਾਸ ਰੱਖਦੇ ਹੋ, ਜੋ ਕਰਣ-ਕਾਰਨ ਸਮੱਰਥ ਹੈ ?

**ਜੱਜ** : ਹਾਂ ਰੱਖਦਾ ਹਾਂ।

**ਚੋਰ** : ਤਾਂ ਫਿਰ ਤੁਹਾਡਾ ਮੈਨੂੰ ਜੇਲ੍ਹ ਭੇਜਣਾ ਗਲਤ ਹੈ। ਜਦ ਤੁਸੀਂ ਜਾਣਦੇ ਹੋ ਕਿ ਸਭ ਕੁਝ ਕਰਨ ਵਾਲਾ ਵਾਹਿਗੁਰੂ ਹੈ ਤਾਂ ਵਾਹਿਗੁਰੂ ਨੇ ਹੀ ਮੇਰੇ ਤੋਂ ਇਹ ਚੋਰੀ ਕਰਵਾਈ ਹੈ।

**ਜੱਜ** : ਤੈਨੂੰ ਦੋ ਸਾਲ ਕੈਦ ਦੀ ਸਜ਼ਾ ਦਿੱਤੀ ਜਾਂਦੀ ਹੈ। ਤੂੰ ਆਪਣੀ ਸਜ਼ਾ ਵਧਾਉਣ ਦਾ ਦੋਸ਼ੀ ਮੈਨੂੰ ਨਾ ਸਮਝੀ ਕਿਉਂਕਿ ਇਹ ਵੀ ਵਾਹਿਗੁਰੂ ਨੇ ਕਰਾਇਆ ਹੈ, ਤੈਨੂੰ ਪਤਾ ਹੈ ਮੈਂ ਕੁਝ ਨਹੀਂ ਕਰ ਸਕਦਾ, ਸਭ ਕੁਝ ਵਾਹਿਗੁਰੂ ਕਰਨ ਵਾਲਾ ਹੈ।

ਵਾਹਿਗੁਰੂ ਨੇ ਵੱਖ-ਵੱਖ ਲੋਕਾਂ ਨੂੰ ਵੱਖ ਸੂਝ-ਬੂਝ, ਵੱਖ-ਵੱਖ ਵਾਤਾਵਰਣ ਅਤੇ ਵੱਖ-ਵੱਖ ਸਰੀਰਕ, ਮਾਨਸਿਕ, ਨੈਤਿਕ ਅਤੇ ਸਮਾਜਿਕ ਸ਼ਕਤੀਆਂ ਪ੍ਰਦਾਨ ਕੀਤੀਆਂ ਹਨ ਪਰ ਅਸੀਂ ਆਪਣੀ ਜ਼ਿੰਦਗੀ ਜੀਉਂਦੇ ਹੋਏ ਚੰਗੇ ਮਾੜੇ ਦੀ ਪਰਖ ਨੂੰ ਨਜ਼ਰ ਅੰਦਾਜ਼ ਨਹੀਂ ਕਰ ਸਕਦੇ—

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥**
**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥੨੧੬॥**

*(ਸ੍ਰੀ ਗੁਰੂ ਗ੍ਰੰਥ ਸਾਹਿਬ ੧੩੭੬)*

ਇਕ ਬੇਸਮਝ ਆਦਮੀ ਨੂੰ ਬੁਰੇ ਕੰਮ ਕਰਨ ਤੋਂ ਬਚਾਇਆ ਜਾ ਸਕਦਾ ਹੈ ਪਰ ਉਸ ਨੂੰ ਕਿਵੇਂ ਬਚਾਇਆ ਜਾਏ ਜੋ ਸਭ ਕੁਝ ਜਾਣਦਿਆਂ ਹੋਇਆਂ ਵੀ ਪਾਪ ਕਰਦਾ ਹੈ ?

# ਵਾਹਿਗੁਰੂ ਸਾਨੂੰ ਰੋਕਦਾ ਕਿਉਂ ਨਹੀਂ ?

**(੧)** ਵਾਹਿਗੁਰੂ ਸਾਨੂੰ ਮਾੜੇ ਜਾਂ ਗਲਤ ਕੰਮ ਕਰਨ ਤੋਂ ਰੋਕਦਾ ਨਹੀਂ। ਉਸ ਦੇ ਆਪਣੇ ਤਰੀਕੇ ਹਨ, ਸਾਨੂੰ ਉਨ੍ਹਾਂ ਤਰੀਕਿਆਂ ਨੂੰ ਸਮਝਣਾ ਪਵੇਗਾ। ਫਰਜ਼ ਕਰੋ ਨਚਦਿਆਂ-ਟੱਪਦਿਆਂ ਤੁਹਾਡੇ ਗਿੱਟੇ ਵਿਚ ਮੋਚ ਆ ਗਈ। ਇਹਦੇ ਸੁੱਜ ਜਾਣ 'ਤੇ ਬਹੁਤ ਦਰਦ ਹੁੰਦੀ ਹੈ। ਇਹ ਵਾਹਿਗੁਰੂ ਦਾ ਤਰੀਕਾ ਹੈ ਕਿ ਤੁਸੀਂ ਆਰਾਮ ਕਰੋ। ਜਦ ਕਦੀ ਤੁਸੀਂ ਬਿਮਾਰ ਹੁੰਦੇ ਹੋ, ਤਾਂ ਕਮਜ਼ੋਰੀ ਕਰਕੇ ਕਿਧਰੇ ਆਣ-ਜਾਣ 'ਤੇ ਤੁਹਾਡਾ ਮਨ ਨਹੀਂ ਕਰਦਾ ਸਗੋਂ ਤੁਸੀਂ ਬਿਸਤਰ 'ਤੇ ਪਏ ਆਰਾਮ ਹੀ ਕਰਨਾ ਚਾਹੁੰਦੇ ਹੋ। ਇਹੀ ਤਾਂ ਵਾਹਿਗੁਰੂ ਦੀ ਮਰਜ਼ੀ ਹੈ ਕਿ ਤੁਸੀਂ ਆਰਾਮ ਕਰੋ ਅਤੇ ਸਿਹਤਯਾਬ ਹੋਵੋ।

ਇਹੀ ਸਿਧਾਂਤ ਵੱਡੇ ਪੈਮਾਨੇ 'ਤੇ ਵੀ ਲਾਗੂ ਹੁੰਦਾ ਹੈ। ਜੇ ਕੋਈ ਰਾਜਾ ਨਿਕੰਮਾ ਜਾਂ ਬੇਈਮਾਨ ਹੈ ਤਾਂ ਲੋਕ ਉਸ ਨੂੰ ਬਦਲ ਦੇਂਦੇ ਹਨ। ਲੋੜ ਪਵੇ ਤਾਂ ਬਗ਼ਾਵਤ ਨਾਲ ਵੀ। ਇਹ ਵੀ ਹੋ ਸਕਦਾ ਹੈ ਕਿ ਕੋਈ ਗੁਆਂਢੀ ਰਾਜਾ ਇਸ ਨਿਕੰਮੇ ਰਾਜੇ 'ਤੇ ਹਮਲਾ ਕਰ ਦੇਵੇ ਅਤੇ ਉਸ ਨੂੰ ਹਰਾ ਕੇ ਉਸ ਦਾ ਰਾਜ ਚੰਗੇਰੇ ਪ੍ਰਬੰਧ ਲਈ ਖੋਹ ਲਵੇ। ਸੰਸਾਰ ਇਸੇ ਤਰ੍ਹਾਂ ਚਲਦਾ ਹੈ ਅਤੇ ਕੁਦਰਤ ਆਪਣੇ ਕਾਨੂੰਨਾਂ ਅਨੁਸਾਰ ਕੰਮ ਕਰਦੀ ਰਹਿੰਦੀ ਹੈ। ਭਾਵੇਂ ਅਸੀਂ ਇਨ੍ਹਾਂ ਸਿਧਾਂਤਾਂ ਨੂੰ, ਉਸ ਮਹਾਨ ਰਾਜਾ, ਵਾਹਿਗੁਰੂ ਦੁਆਰਾ ਲਾਗੂ ਕਰਦਿਆਂ ਦੇਖੀਏ ਜਾਂ ਨਾ ਦੇਖੀਏ।

**(੨)** ਕਈ ਵਾਰ ਅਸੀਂ ਵਾਹਿਗੁਰੂ ਦੀ ਮਹਾਨ ਜੁਗਤੀ (ਯੋਜਨਾ) ਨਹੀਂ ਸਮਝ ਸਕਦੇ ਅਤੇ ਇਸ ਲਈ ਹੋ ਸਕਦਾ ਹੈ ਅਸੀਂ ਆਪਣੇ ਫਰਜ਼ ਨਾ ਪਛਾਣ ਸਕੀਏ ਪ੍ਰੰਤੂ ਸਾਨੂੰ ਹਰ ਹਾਲ ਵਿਚ ਪੂਰੀ ਯੋਗਤਾ ਨਾਲ ਆਪਣਾ ਫਰਜ਼ ਨਿਭਾਉਣਾ ਚਾਹੀਦਾ ਹੈ। ਸੰਸਾਰ ਇਕ ਬਹੁਤ ਵੱਡਾ ਨਾਟਕ (ਡਰਾਮਾ) ਹੈ ਜਿਸ ਦੀ ਅਗਵਾਈ ਅਤੇ ਨਿਰਦੇਸ਼ਨ ਵਾਹਿਗੁਰੂ ਕਰ ਰਿਹਾ ਹੈ। ਇਕ ਨਾਟਕ ਵਿਚ ਅਦਾਕਾਰ ਨੇ ਨਿਰਦੇਸ਼ਕ ਦੀ ਇੱਛਾ ਅਨੁਸਾਰ ਕੰਮ ਕਰਨਾ ਹੁੰਦਾ ਹੈ ਨਾ ਕਿ ਆਪਣੀ ਇੱਛਾ ਅਨੁਸਾਰ।

ਇਕ ਵਾਰ ਇਕ ਨਾਟਕ ਵਿਚ, ਇਕ ਮੰਤਰੀ ਦੇ ਪੁੱਤਰ ਨੂੰ ਭਿਖਾਰੀ ਦਾ ਰੋਲ ਮਿਲਿਆ। ਇਹ ਗੱਲ ਜਾਣਦਿਆਂ ਹੋਇਆਂ ਕਿ ਉਹ ਭਿਖਾਰੀ ਨਹੀਂ ਹੈ, ਉਸ ਨੇ ਭਿਖਾਰੀ ਦਾ ਰੋਲ ਨਿਭਾਇਆ। ਉਸ ਵਕਤ ਉਹ ਨਿਰਦੇਸ਼ਕ ਦੀ ਇੱਛਾ ਅਨੁਸਾਰ ਆਪਣਾ ਫਰਜ਼ ਬਾਖੂਬੀ ਨਿਭਾ ਰਿਹਾ ਸੀ। ਜਿਸ ਕਰਕੇ ਚੰਗੀ ਅਦਾਕਾਰੀ ਲਈ ਉਸ ਨੂੰ ਇਨਾਮ ਮਿਲਿਆ। ਇਸੇ ਤਰ੍ਹਾਂ ਇਸ ਦੁਨੀਆਂ ਦੇ ਨਿਰਦੇਸ਼ਕ ਵਾਹਿਗੁਰੂ ਨੇ ਹਰ ਤਰ੍ਹਾਂ ਦੀਆਂ ਸੇਵਾਵਾਂ ਵੱਖ-ਵੱਖ ਲੋਕਾਂ ਦੇ ਜ਼ਿੰਮੇਂ ਲਗਾਈਆਂ ਹੋਈਆਂ ਹਨ। ਵਾਹਿਗੁਰੂ ਸਾਨੂੰ ਅਮੀਰ, ਗ਼ਰੀਬ, ਵਿਦਵਾਨ, ਇਕ ਸਾਧਾਰਨ ਆਦਮੀ, ਖ਼ੂਬਸੂਰਤ ਜਾਂ ਅਪਾਹਜ ਕੁਝ ਵੀ ਬਣਾ ਸਕਦਾ ਹੈ ਪਰ ਇਨ੍ਹਾਂ ਗੱਲਾਂ ਦਾ ਉਸ ਵੱਲੋਂ ਸਾਡੇ ਜ਼ਿੰਮੇਂ ਲੱਗੇ ਫਰਜ਼ ਨਿਭਾਉਣ ਉੱਪਰ ਕੋਈ ਅਸਰ ਨਹੀਂ ਪੈਣਾ ਚਾਹੀਦਾ। ਸਾਨੂੰ ਜਿੱਥੇ ਵੀ, ਜਿਸ ਹਾਲ ਵਿਚ ਵਾਹਿਗੁਰੂ ਨੇ ਰੱਖਿਆ ਹੈ, ਆਪਣਾ ਫਰਜ਼ ਈਮਾਨਦਾਰੀ

ਅਤੇ ਲਗਨ ਨਾਲ ਬਿਨਾਂ ਕਿਸੇ ਨਾਲ ਈਰਖਾ ਕੀਤੇ ਜਾਂ ਹੰਕਾਰ ਵਿਚ ਆਉਣ ਤੋਂ ਨਿਭਾਉਣਾ ਚਾਹੀਦਾ ਹੈ।

**✲ ਮੰਨ ਲਿਆ ਰੱਬ ਹੈ ਪਰ ਫੇਰ ਵੀ ਲੋਕ ਉਸ ਦੀ ਪੂਜਾ ਕਿਉਂ ਕਰਨ ?**

ਜਦੋਂ ਅਸੀਂ ਰੱਬ ਦੀ ਪੂਜਾ ਕਰਦੇ ਹਾਂ, ਤਾਂ ਨਾ ਤਾਂ ਅਸੀਂ ਉਸ ਉੱਤੇ ਕੋਈ ਅਹਿਸਾਨ ਕਰਦੇ ਹਾਂ ਅਤੇ ਨਾ ਹੀ ਉਸ ਨੂੰ ਕੋਈ ਰਿਸ਼ਵਤ ਦੇਂਦੇ ਹਾਂ। ਜੇ ਕਰ ਕੋਈ ਬੰਦਾ ਤਲਾਬ ਵਿਚ ਤੈਰ ਰਿਹਾ ਹੈ ਤਾਂ ਉਹ ਤਲਾਬ ਤੇ ਜਾਂ ਪਾਨੀ ਤੇ ਕੋਈ ਅਹਿਸਾਨ ਨਹੀਂ ਕਰ ਰਿਹਾ ਹੁੰਦਾ, ਬਲਕਿ ਉਹ ਆਪ ਅਨੰਦ ਮਾਣ ਰਿਹਾ ਹੁੰਦਾ ਹੈ। ਸਹੀ ਅਰਥਾਂ ਵਿਚ ਰੱਬੀ ਮਿਹਰ ਦਾ ਅਨੰਦ ਮਾਨਣਾ ਹੀ ਰੱਬ ਦੀ ਪੂਜਾ ਹੈ। ਅਸੀਂ ਰੱਬ ਦੀ ਪੂਜਾ ਉਸ ਦੇ ਫ਼ਾਇਦੇ ਵਾਸਤੇ ਨਹੀਂ ਕਰਦੇ ਉਸ ਨੂੰ ਸਾਡੇ ਕੋਲੋਂ ਕੁਝ ਨਹੀਂ ਚਾਹੀਦਾ, ਇਥੋਂ ਤੱਕ ਕਿ ਪੂਜਾ ਵੀ ਨਹੀਂ। ਅਸੀਂ ਉਸ ਦੀ ਪੂਜਾ ਆਪਣੇ ਫ਼ਾਇਦੇ ਵਾਸਤੇ ਕਰਦੇ ਹਾਂ। ਜੇਕਰ ਅਸੀਂ ਸੂਰਜ ਦੀ ਰੌਸ਼ਨੀ ਵਿਚ ਬੈਠ ਕੇ ਇਸ ਦਾ ਨਿੱਘ ਮਾਣ ਰਹੇ ਹਾਂ ਤਾਂ ਇਸ ਵਿਚ ਅਸੀਂ ਸੂਰਜ ਨੂੰ ਲਾਭ ਨਹੀਂ ਪਹੁੰਚਾ ਰਹੇ। ਜਦੋਂ ਅਸੀਂ ਰੱਬ ਦੀ ਪੂਜਾ ਕਰਦੇ ਹਾਂ ਤਾਂ ਉਸ ਦੇ ਗੁਣਾਂ ਦੇ ਸੂਰਜ ਦੀ ਰੌਸ਼ਨੀ ਦਾ ਅਨੰਦ ਲੈਂਦੇ ਹਾਂ ਤਾਂ ਕਿ ਉਸ ਨਾਲ ਸਾਡਾ ਫ਼ਾਇਦਾ ਹੋ ਸਕੇ, ਨਾ ਕਿ ਰੱਬ ਨੂੰ ਖੁਸ਼ ਕਰਨ ਲਈ।

ਇਕ ਵਿਦਿਆਰਥੀ ਆਪਣੇ ਅਧਿਆਪਕ ਤੋਂ ਸਿਖਲਾਈ ਲੈ ਕੇ ਚੰਗੀ ਨੌਕਰੀ 'ਤੇ ਲੱਗ ਜਾਂਦਾ ਹੈ। ਉਹ ਆਪਣੀ ਇਸ ਪ੍ਰਾਪਤੀ ਨਾਲ ਸੰਤੁਸ਼ਟ ਹੁੰਦਾ ਹੈ ਅਤੇ ਅਧਿਆਪਕ ਵੱਲੋਂ ਕੀਤੀ ਮਦਦ ਅਤੇ ਚੰਗੀ ਸਿਖਲਾਈ ਦੇ ਸ਼ੁਕਰਾਨੇ ਵਜੋਂ ਉਸ ਨੂੰ ਇਕ ਸੁਗ਼ਾਤ ਭੇਂਟ ਕਰਦਾ ਹੈ ਪਰ ਇਸ ਤਰ੍ਹਾਂ ਕਰਨ ਨਾਲ ਉਸ ਨੇ ਅਧਿਆਪਕ ਨੂੰ ਕੋਈ ਦਾਨ ਨਹੀਂ ਦਿੱਤਾ। ਇਹ ਤਾਂ ਕੇਵਲ ਉਸ ਵਿਦਿਆਰਥੀ ਦਾ ਆਪਣੇ ਅਧਿਆਪਕ ਪ੍ਰਤੀ ਸਤਿਕਾਰ ਅਤੇ ਧੰਨਵਾਦੀ ਹੋਣ ਦਾ ਸੂਚਕ ਹੈ। ਵਾਹਿਗੁਰੂ ਇਕ ਮਹਾਨ ਅਧਿਆਪਕ ਹੈ। ਅਸੀਂ ਵਾਹਿਗੁਰੂ ਤੋਂ ਅਨੇਕਾਂ ਚੀਜ਼ਾਂ ਲੈਂਦੇ ਹਾਂ, ਇਥੋਂ ਤੱਕ ਕਿ ਸਾਡਾ ਸਰੀਰ ਵੀ ਵਾਹਿਗੁਰੂ ਵੱਲੋਂ ਮਿਲੀ ਇਕ ਸੁਗ਼ਾਤ (ਦਾਤ) ਹੈ। ਜਦੋਂ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਮੱਥਾ ਟੇਕਦੇ ਹਾਂ ਜਾਂ ਪੈਸੇ ਵੀ ਰੱਖਦੇ ਹਾਂ, ਤਾਂ ਅਸੀਂ ਵਾਹਿਗੁਰੂ ਉਪਰ ਕੋਈ ਅਹਿਸਾਨ ਨਹੀਂ ਕਰਦੇ ਬਲਕਿ ਆਪਣਾ ਪਿਆਰ ਅਤੇ ਸਤਿਕਾਰ ਜ਼ਾਹਿਰ ਕਰਦੇ ਹਾਂ। ਇਹ ਸੋਚਣਾ ਹੀ ਗ਼ਲਤ ਹੈ ਕਿ ਅਸੀਂ ਵਾਹਿਗੁਰੂ ਨੂੰ ਕੁਝ ਦੇ ਸਕਦੇ ਹਾਂ। ਅਸੀਂ ਤਾਂ ਹਮੇਸ਼ਾਂ ਵਾਹਿਗੁਰੂ ਕੋਲੋਂ ਬੇਅੰਤ ਦਾਤਾਂ ਲੈ ਰਹੇ ਹਾਂ। ਅਸੀਂ ਵਾਹਿਗੁਰੂ ਵੱਲੋਂ ਮਿਲੇ ਤੋਹਫਿਆਂ ਦੇ ਰਖਵਾਲੇ ਹੋਣ ਦੇ ਨਾਤੇ, ਇਨ੍ਹਾਂ ਦਾ ਅਨੰਦ ਮਾਣਦੇ ਹਾਂ (ਦੂਜਿਆਂ ਨਾਲ ਰਲ-ਮਿਲ ਕੇ ਇਨ੍ਹਾਂ ਦੀ ਵਰਤੋਂ ਕਰਦੇ ਹਾਂ), ਪਰ ਅਸੀਂ ਇਨ੍ਹਾਂ ਤੋਹਫਿਆਂ ਨੂੰ ਬਣਾਉਂਦੇ ਨਹੀਂ ਅਤੇ ਨਾ ਕਿਸੇ ਹੋਰ ਨੂੰ ਦਿੰਦੇ ਹਾਂ।

ਰੱਬ ਦੀ ਪੂਜਾ ਦਾ ਮਤਲਬ ਹੈ—ਵਾਹਿਗੁਰੂ ਨਾਲ ਪਿਆਰ ਕਰਨਾ, ਉਸ ਦੇ ਸ਼ੁਭ-ਗੁਣਾਂ (ਚੰਗਿਆਈਆਂ) ਨਾਲ ਪਿਆਰ ਕਰਨਾ ਤੇ ਸੱਚ ਨਾਲ ਪਿਆਰ ਕਰਨਾ।

ਇਸ ਦਾ ਭਾਵ ਕੇਵਲ ਇਹ ਹੈ ਕਿ ਇਸ ਤਰ੍ਹਾਂ ਕਰਨ ਨਾਲ ਇਹ ਸ਼ੁਭ ਗੁਣ ਸਾਡੀ ਜ਼ਿੰਦਗੀ ਦਾ ਇਕ ਹਿੱਸਾ ਬਣ ਜਾਣਗੇ। ਇਹਨਾਂ ਸ਼ੁਭ-ਗੁਣਾਂ ਦਾ ਸਦਕਾ ਅਸੀਂ ਖੁਸ਼ ਰਹਾਂਗੇ ਅਤੇ ਸਾਡੇ ਤੇ ਵਾਹਿਗੁਰੂ ਦੀ ਮਿਹਰ ਹੋਵੇਗੀ।

**✡ ਰੱਬ ਦੀ ਕੋਈ ਸ਼ਕਲ-ਸੂਰਤ, ਅਕਾਰ ਜਾਂ ਸਰੀਰ ਨਹੀਂ ਹੈ ਅਤੇ ਨਾ ਉਹ ਜਮਦਾ ਹੈ, ਨਾ ਮਰਦਾ ਹੈ। ਜੇਕਰ ਕੋਈ ਆਦਮੀ ਰੱਬ ਦਾ ਬਿਆਨ ਨਹੀਂ ਕਰ ਸਕਦਾ ਤਾਂ ਗੁਰੂਆਂ ਨੇ ਕਿਸ ਤਰ੍ਹਾਂ ਉਸ ਰੱਬ ਦਾ ਵਰਣਨ ਕਰ ਦਿੱਤਾ?**

ਗੁਰੂ ਸਾਹਿਬਾਨ ਨੇ ਸਾਨੂੰ ਵਾਹਿਗੁਰੂ ਦੀ ਮਹਾਨਤਾ ਅਤੇ ਬੇਅੰਤਤਾ ਬਾਰੇ ਦੱਸਿਆ ਹੈ। ਵਾਹਿਗੁਰੂ ਦੇ ਗੁਣਾਂ ਦਾ ਵਰਣਨ ਬਾਣੀ ਰਾਹੀਂ ਕੀਤਾ ਹੈ ਪਰ ਇਸ ਦਾ ਇਹ ਮਤਲਬ ਨਹੀਂ ਕਿ ਉਨ੍ਹਾਂ ਨੇ ਵਾਹਿਗੁਰੂ ਜਾਂ ਉਸ ਦੇ ਗੁਣਾਂ ਦਾ ਅੰਤ ਪਾ ਲਿਆ ਹੈ। ਉਨ੍ਹਾਂ ਨੇ ਸਾਨੂੰ ਵਾਹਿਗੁਰੂ ਦੀ ਸਿਫ਼ਤ ਸਲਾਹ ਕਰਕੇ ਉਸ ਤੋਂ ਲਾਭ ਉਠਾਉਣ ਦਾ ਢੰਗ ਦੱਸਿਆ ਹੈ। ਉਨ੍ਹਾਂ ਨੇ ਸਾਨੂੰ ਵਾਹਿਗੁਰੂ ਨੂੰ ਮਿਲਣ ਦਾ ਰਸਤਾ ਦਿਖਾਇਆ। ਪਰ ਇਸ ਦਾ ਅਰਥ ਇਹ ਨਹੀਂ ਕਿ ਉਨ੍ਹਾਂ ਨੇ ਪੂਰਨ ਰੂਪ ਵਿਚ ਵਾਹਿਗੁਰੂ ਨੂੰ ਸਾਡੇ ਸਾਹਮਣੇ ਪੇਸ਼ ਕਰ ਦਿੱਤਾ ਹੈ। ਅਸੀਂ ਵਾਹਿਗੁਰੂ ਨੂੰ ਮਹਿਸੂਸ ਕਰ ਸਕਦੇ ਹਾਂ, ਉਸ ਦਾ ਅਨੰਦ ਮਾਣ ਸਕਦੇ ਹਾਂ ਪਰ ਸ਼ਬਦਾਂ ਵਿਚ ਉਸ ਨੂੰ ਸੀਮਿਤ ਨਹੀਂ ਕਰ ਸਕਦੇ।

**✡ ਰੱਬ ਨੇ ਸਭ ਤੋਂ ਪਹਿਲਾ ਆਦਮੀ, ਔਰਤ ਜਾਂ ਸਭ ਤੋਂ ਪਹਿਲਾ ਮਨੁੱਖ ਕਿਸ ਤਰ੍ਹਾਂ ਬਣਾਇਆ?**

ਸਿੱਖ ਧਰਮ ਅਨੁਸਾਰ, ਇਹ ਪ੍ਰਸ਼ਨ ਧਰਮ ਦੇ ਖੇਤਰ ਤੋਂ ਹੀ ਬਾਹਰ ਹੈ। ਇਸ ਪ੍ਰਸ਼ਨ ਦਾ ਉੱਤਰ ਜਾਣਨਾ ਸਾਡੀ ਜ਼ਿੰਦਗੀ ਦਾ (ਧਾਰਮਿਕ) ਨਿਸ਼ਾਨਾ ਨਹੀਂ। ਗੁਰਮਤਿ ਅਨੁਸਾਰ ਤਾਂ ਅਸੀਂ ਉਸ ਰਚਨਹਾਰੇ (ਪ੍ਰਮਾਤਮਾ) ਅਤੇ ਉਸ ਦੀ ਰਚਨਾ ਬਾਰੇ ਸੋਚਣਾ ਹੈ, ਨਾ ਕਿ ਇਸ ਬਾਰੇ ਕਿ ਇਹ ਰਚਨਾ ਕਿਵੇਂ ਹੋਈ? ਸਿੱਖ ਧਰਮ ਇਸ ਬਾਰੇ ਕੋਈ ਅੰਦਾਜ਼ਾ ਨਹੀਂ ਲਗਾਉਂਦਾ ਕਿ ਇਹ ਧਰਤੀ ਕਿਸ ਤਰ੍ਹਾਂ ਬਣੀ ਅਤੇ ਕਿਸ ਤਰ੍ਹਾਂ ਮਨੁੱਖ-ਜ਼ਾਤੀ ਹੋਂਦ ਵਿਚ ਆਈ। ਅਸੀਂ ਆਮ ਤੌਰ 'ਤੇ ਦੇਖਦੇ ਹਾਂ ਕਿ ਸਾਨੂੰ ਇਸ ਸ੍ਰਿਸ਼ਟੀ ਦੀ ਰਚਨਾ ਸਬੰਧੀ ਕਈ ਹਵਾਲੇ ਮਿਲਦੇ ਹਨ। ਜੋ ਉਸ ਵਾਹਿਗੁਰੂ ਦੀ ਮਹਾਨਤਾ ਅਤੇ ਉੱਚ-ਗੁਣਾਂ ਨੂੰ ਦਰਸਾਉਂਦੇ ਹਨ। ਗੁਰਬਾਣੀ ਦਾ ਫ਼ੁਰਮਾਨ ਹੈ ਕਿ ਇਸ ਸ੍ਰਿਸ਼ਟੀ ਦੀ ਰਚਨਾ 'ਤੇ ਪਹਿਲਾਂ ਅਣਮਿਥੇ ਸਮੇਂ ਲਈ ਕੇਵਲ ਵਾਹਿਗੁਰੂ ਹੀ ਸੀ। ਹਰ ਇਕ ਚੀਜ਼ ਉਸ ਦੀ ਮਰਜ਼ੀ ਅਤੇ ਹੁਕਮ ਅਨੁਸਾਰ ਹੋਂਦ ਵਿਚ ਆਈ। ਇਹ ਗੱਲ ਕੋਈ ਨਹੀਂ ਜਾਣਦਾ ਕਿ ਇਸ ਬ੍ਰਹਿਮੰਡ ਦੀ ਰਚਨਾ ਕਿਵੇਂ ਅਤੇ ਕਦੋਂ ਹੋਈ। ਜੇਕਰ ਕੋਈ ਜਾਣਦਾ ਹੁੰਦਾ ਤਾਂ ਜ਼ਰੂਰ ਉਸ ਨੇ ਦੱਸ ਦੇਣਾ ਸੀ। ਕੇਵਲ ਵਾਹਿਗੁਰੂ ਆਪ ਹੀ ਜਾਣਦਾ ਹੈ ਕਿ ਉਸ ਨੇ ਇਸ ਦੀ ਰਚਨਾ ਕਿਵੇਂ ਅਤੇ ਕਦੋਂ ਕੀਤੀ—

ਅਰਬਦ ਨਰਬਦ ਧੁੰਧੂਕਾਰਾ ॥
ਧਰਣਿ ਨ ਗਗਨਾ ਹੁਕਮੁ ਅਪਾਰਾ ॥...

ਅਵਰੁ ਨ ਦੀਸੈ ਏਕੋ ਸੋਈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੦੩੫)

ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੪)

ਇਸ ਬ੍ਰਹਿਮੰਡ ਵਿਚ ਤਿੰਨ ਕੰਮ ਨਾਲ-ਨਾਲ ਚੱਲ ਰਹੇ ਹਨ– ਰਚਨਾ, ਵਿਕਾਸ ਅਤੇ ਵਿਨਾਸ਼। ਅਸੀਂ ਜਾਣਦੇ ਹਾਂ ਕਿ ਉਤਪਤੀ ਅਤੇ ਵਿਨਾਸ਼ ਵਿਕਾਸ-ਕਿਰਿਆ ਵਿਚ ਹੀ ਸ਼ਾਮਲ ਹਨ। ਇਸ ਧਰਤੀ ਉੱਪਰ ਕਈ ਤਰ੍ਹਾਂ ਦੇ ਜੀਵਾਂ ਦੀਆਂ ਨਸਲਾਂ ਪੈਦਾ ਹੋਈਆਂ ਜਿਨ੍ਹਾਂ ਦੀ ਸਰੀਰਕ ਅਤੇ ਮਾਨਸਿਕ ਕਾਬਲੀਅਤ ਵੱਖ-ਵੱਖ ਸੀ। ਕਈ ਨਸਲਾਂ (ਜ਼ਾਤੀਆਂ) ਬਦਲਦੇ ਵਾਤਾਵਰਣ ਦਾ ਸਾਹਮਣਾ ਨਾ ਕਰ ਸਕਣ ਕਰ ਕੇ ਖ਼ਤਮ ਹੋ ਗਈਆਂ। ਡਾਇਨਾਸੌਰ (Dinosaurs–ਇਕ ਵੱਡਾ ਜੰਗਲੀ ਜੀਵ) ਇਸੇ ਗੱਲ ਦੀ ਹੀ ਇਕ ਉਦਾਹਰਣ ਹੈ। ਅੱਜ ਵੀ ਅਸੀਂ ਦੇਖਦੇ ਹਾਂ ਕਿ ਕਈ ਨਵੀਆਂ ਨਸਲਾਂ ਪੈਦਾ ਹੋ ਰਹੀਆਂ ਹਨ ਅਤੇ ਕਈ ਖ਼ਤਮ ਹੋ ਰਹੀਆਂ ਹਨ, ਅਤੇ ਕਈਆਂ ਨੂੰ ਖਾਤਮੇ ਦਾ ਖ਼ਤਰਾ ਹੈ।

ਇਸ ਧਰਤੀ ਉੱਤੇ ਜੀਵਨ ਵਿਚ ਰਚਨਾ, ਵਿਕਾਸ ਅਤੇ ਵਿਨਾਸ਼ (Reproduction, evolution and destruction) ਕਾਰਨ ਨਿਰੰਤਰ ਤਬਦੀਲੀ ਆ ਰਹੀ ਹੈ। ਕੋਈ ਵੀ ਬੰਦਾ ਦਾਅਵੇ ਨਾਲ ਨਹੀਂ ਕਹਿ ਸਕਦਾ ਕਿ ਮਨੁੱਖ ਇਸ ਜੀਵਨ ਚੱਕਰ ਵਿਚ ਕਦੋਂ ਅਤੇ ਕਿਵੇਂ ਸ਼ਾਮਿਲ ਹੋਇਆ ਅਤੇ ਕਦੋਂ ਤੱਕ ਇਸ ਵਿਚ ਸ਼ਾਮਿਲ ਰਹੇਗਾ। ਵੱਖ-ਵੱਖ ਧਾਰਮਿਕ ਆਗੂ ਇਸ ਪ੍ਰਸ਼ਨ ਦੇ ਵੱਖ-ਵੱਖ ਉੱਤਰ ਦਿੰਦੇ ਹਨ। ਵਿਗਿਆਨੀਆਂ ਨੇ ਇਹ ਸਿੱਧ ਕਰਨ ਲਈ ਮਨੁੱਖੀ ਪਿੰਜਰ (Fossils) ਲੱਭ ਕੇ ਇਹ ਸਾਬਤ ਕਰਨ ਦਾ ਯਤਨ ਕੀਤਾ ਹੈ ਕਿ ਅਸੀਂ ਹੋਮੋਸੇਪੀਅਨ (Homo Sapiens, ਜੋ ਅਜੋਕੀ ਮਨੁੱਖੀ ਜ਼ਾਤੀ ਦਾ ਵਿਗਿਆਨਿਕ ਨਾਮ ਹੈ) ਦੀ ਚੌਥੀ ਵਿਕਸਿਤ ਨਸਲ ਹਾਂ। ਜਦੋਂ ਸਾਡੇ ਪੂਰਵਜਾਂ ਨੇ ਸਭ ਤੋਂ ਪਹਿਲਾਂ ਸਿੱਧੇ ਤੁਰਨਾ ਸਿੱਖਿਆ ਤਾਂ ਉਹ ਹੋਮੋ-ਇਰੈਕਟਸ (Homo erectus) ਨਾਂ ਦੀ ਜ਼ਾਤੀ ਨਾਲ ਜਾਣੇ ਜਾਂਦੇ ਸਨ, ਜੋ ਕਈ ਨਸਲਾਂ ਸਮੇਤ ਅਲੋਪ ਹੋ ਚੁੱਕੀ ਹੈ।

ਸਿੱਖ ਧਰਮ ਅਨੁਸਾਰ ਇਸ ਪ੍ਰਸ਼ਨ ਦੀ ਕੋਈ ਮਹੱਤਤਾ ਹੀ ਨਹੀਂ। ਅਸਲੀ ਅਤੇ ਜ਼ਰੂਰੀ ਪ੍ਰਸ਼ਨ ਸਾਡੇ ਸਾਹਮਣੇ ਇਹ ਨਹੀਂ ਕਿ ਮਨੁੱਖ ਕਦੋਂ ਅਤੇ ਕਿਸ ਤਰ੍ਹਾਂ ਬਣਿਆ ਬਲਕਿ ਇਹ ਹੈ ਇਸ ਮਨੁੱਖਾ ਜੀਵਨ ਦਾ ਨਿਸ਼ਾਨਾ ਕੀ ਹੈ ਅਤੇ ਇਸ ਨਿਸ਼ਾਨੇ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ ? ਜਿਵੇਂ ਕਿ ਪਹਿਲਾਂ ਵਰਣਨ ਕੀਤਾ ਜਾ ਚੁੱਕਾ ਹੈ, ਸਾਨੂੰ ਇਸ ਨਿਸ਼ਾਨੇ ਦੀ ਪੂਰਤੀ ਵਾਸਤੇ ਆਪਣੇ ਜੀਵਨ ਵਿਚ ਉੱਦਮ/ਸੰਘਰਸ਼ ਕਰਨਾ ਚਾਹੀਦਾ ਹੈ।

ਇਕ ਸੌਖੀ ਜਿਹੀ ਉਦਾਹਰਣ ਨਾਲ ਇਸ ਗੱਲ ਦੀ ਮਹੱਤਤਾ ਸਪੱਸ਼ਟ ਹੋ ਸਕਦੀ

ਹੈ—ਇਕ ਬੱਚੇ ਨੂੰ ਸਕੂਲ ਵਿਚ ਦਾਖ਼ਲਾ ਲੈਣ ਸਮੇਂ ਇਕ ਕਾਗਜ਼ ਅਤੇ ਪੈਨਸਿਲ ਦਿੱਤੀ ਗਈ ਤਾਂ ਕਿ ਉਹ ਆਪਣਾ ਨਾਮ ਅਤੇ ਪਤਾ ਲਿੱਖ ਕੇ ਦੇਵੇ ਪਰ ਉਹ ਬੱਚਾ ਪਹਿਲਾਂ ਇਹ ਜਾਣਨਾ ਚਾਹੁੰਦਾ ਹੈ ਕਿ ਇਹ ਕਾਗਜ਼ ਕਿਸ ਨੇ ਬਣਾਇਆ; ਇਹ ਕਦੋਂ ਅਤੇ ਕਿੱਥੋਂ ਬਣਿਆ; ਇਹ ਕਿਵੇਂ ਬਣਿਆ ਆਦਿ ? ਜੇ ਕਰ ਉਹ ਇਨ੍ਹਾਂ ਕਾਗਜ਼ ਵਗੈਰਾ ਦੇ ਪ੍ਰਸ਼ਨਾਂ ਦੇ ਉੱਤਰ ਜਾਣਨ ਵਿਚ ਹੀ ਰੁੱਝਿਆ ਰਹਿੰਦਾ ਹੈ ਤਾਂ ਉਹ ਆਪਣਾ ਸਮਾਂ ਬਰਬਾਦ ਕਰ ਲਵੇਗਾ ਅਤੇ ਪ੍ਰਿੰਸੀਪਲ ਵੱਲੋਂ ਪੁੱਛੇ ਦਾਖ਼ਲੇ ਸਬੰਧੀ ਪ੍ਰਸ਼ਨਾਂ ਦੇ ਉੱਤਰ ਦੇਣ 'ਤੇ ਅਸਮਰਥ ਰਹੇਗਾ ਜੋ ਉਹ ਇਸ ਬੇਲੋੜੇ ਕੰਮ ਵਿਚ ਰੁੱਝ ਕੇ ਸਕੂਲ ਵਿਚ ਆਪਣੇ ਦਾਖ਼ਲੇ ਦਾ ਮੌਕਾ ਗੁਆ ਸਕਦਾ ਹੈ ਅਤੇ ਇਸ ਦੇ ਫਲਸਰੂਪ ਸਾਰੀ ਉਮਰ ਅਗਿਆਨੀ ਰਹਿ ਸਕਦਾ ਹੈ ਪਰ ਜੇ ਉਹ ਸਕੂਲ ਵਿਚ ਠੀਕ ਸਮੇਂ ਦਾਖ਼ਲਾ ਲੈ ਲਵੇ ਤਾਂ ਉਸ ਨੂੰ ਹੌਲੀ-ਹੌਲੀ ਆਪਣੇ ਕਈ ਪ੍ਰਸ਼ਨਾਂ ਦੇ ਉੱਤਰ ਮਿਲ ਜਾਣਗੇ। ਕਈ ਪ੍ਰਸ਼ਨ ਹਮੇਸ਼ਾਂ ਹੀ ਪ੍ਰਸ਼ਨ ਬਣ ਕੇ ਵੀ ਰਹਿ ਸਕਦੇ ਹਨ।

ਇਸੇ ਤਰ੍ਹਾਂ ਸਾਨੂੰ ਵੀ ਵਾਹਿਗੁਰੂ ਵੱਲੋਂ ਲਗਾਏ ਆਪਣੇ ਫ਼ਰਜ਼ ਨਿਭਾਉਣੇ ਚਾਹੀਦੇ ਹਨ। ਸਾਨੂੰ ਵਾਹਿਗੁਰੂ, ਉਸ ਦੇ ਗੁਣਾਂ ਅਤੇ ਉਸ ਦੀ ਬਣਾਈ ਦੁਨੀਆਂ ਨਾਲ ਪਿਆਰ ਕਰਨਾ ਚਾਹੀਦਾ ਹੈ। ਸਮਾਂ ਪਾ ਕੇ ਅਸੀਂ ਵੀ ਉਨ੍ਹਾਂ ਪ੍ਰਸ਼ਨਾਂ ਦੇ ਉੱਤਰ ਲੱਭ ਲਵਾਂਗੇ ਜਿਨ੍ਹਾਂ ਨੂੰ ਜਾਣਨ ਦੇ ਅਸੀਂ ਹੁਣ ਬੜੇ ਇੱਛੁਕ ਹਾਂ ਪਰ ਉਨ੍ਹਾਂ ਨੂੰ ਹਾਲਾਂ ਸਮਝਣ ਦੇ ਕਾਬਲ ਨਹੀਂ।

ਨਾਲ ਹੀ, ਗੁਰਮਤਿ ਵਿਗਿਆਨਿਕ ਖੋਜ ਦੀ ਉਲੰਘਣਾ ਨਹੀਂ ਕਰਦੀ ਪਰ ਅਸਲ ਸਚਾਈ ਗੁਰਬਾਣੀ ਅਨੁਸਾਰ ਹੀ ਲੱਭੀ ਜਾ ਸਕਦੀ ਹੈ।

✡ ✡ ✡

# ੨

# ਸਿਖ ਧਰਮ

## ਸਿਖ ਧਰਮ

**☆ ਤੁਸੀਂ ਕਹਿੰਦੇ ਹੋ ਕਿ ਸਿੱਖ ਧਰਮ ਨਵੀਨ ਯੁੱਗ ਦਾ ਧਰਮ ਹੈ। ਅਸੀਂ ਹਾਲਾਂ ਹੋਰ ਕਿੰਨੀ ਦੇਰ ਇਸ ਨੂੰ ਨਵਾਂ ਕਹਿੰਦੇ ਰਹਾਂਗੇ ? ਜੇ ਸਾਡਾ ਧਰਮ ਇਤਨਾ ਮਹਾਨ ਹੈ ਤਾਂ ਲੋਕ ਮੈਨੂੰ ਇਹ ਕਿਉਂ ਪੁੱਛਦੇ ਹਨ, ਕਿ "ਤੁਹਾਡਾ ਧਰਮ ਕਿਹੜਾ ਹੈ ?" ਅਤੇ ਨਾਲ ਹੀ ਕਹਿੰਦੇ ਹਨ, ਕਿ "ਮੈਂ ਤਾਂ ਇਸ ਧਰਮ ਬਾਰੇ ਪਹਿਲਾਂ ਕਦੇ ਨਹੀਂ ਸੁਣਿਆ ?"**

ਸਿੱਖ ਧਰਮ ਪਹਿਲਾਂ ਹੀ ਨਵੀਨ ਯੁੱਗ ਦੇ ਧਰਮ ਦੇ ਰੂਪ ਵਿਚ ਸਿੱਧ ਹੋ ਚੁੱਕਾ ਹੈ। ਜੇ ਕਰ ਤੁਹਾਨੂੰ ਕੁਝ ਲੋਕ ਤੁਹਾਡੇ ਧਰਮ ਬਾਰੇ ਪੁੱਛਦੇ ਹਨ ਤਾਂ ਇਸ ਦਾ ਕਾਰਨ ਕੇਵਲ ਉਨ੍ਹਾਂ ਦੀ ਅਗਿਆਨਤਾ ਹੈ। ਇਸ ਦੁਨੀਆਂ ਵਿਚ ਲੋਕਾਂ ਲਈ ਇਤਨੇ ਰੁਝੇਵੇ ਹਨ ਕਿ ਕਈਆਂ ਨੂੰ ਇਤਨਾ ਵੀ ਨਹੀਂ ਪਤਾ ਕਿ ਲੰਡਨ ਕਿੱਥੇ ਹੈ ਜਾਂ ਮਹਾਤਮਾ ਬੁੱਧ ਕੌਣ ਸੀ ? ਸਾਨੂੰ ਲੋਕਾਂ ਦੀ ਅਗਿਆਨਤਾ ਤੇ ਬਹੁਤਾ ਹੈਰਾਨ ਨਹੀਂ ਹੋਣਾ ਚਾਹੀਦਾ (ਹੋ ਸਕਦਾ ਹੈ ਅਸੀਂ ਵੀ ਦੂਸਰਿਆਂ ਪ੍ਰਤੀ ਇਹੋ ਜਿਹੇ ਹੋਈਏ) ਸਗੋਂ ਅਗਿਆਨਤਾ ਨੂੰ ਦੂਰ ਕਰਨ ਲਈ ਸਾਨੂੰ ਹਰ ਉੱਦਮ ਕਰਨਾ ਚਾਹੀਦਾ ਹੈ।

੧੯੭੯ ਵਿਚ ਹੋਈ ਵਿਸ਼ਵ ਧਰਮ ਸ਼ਾਂਤੀ ਕਾਨਫ਼ਰੰਸ ਵਿਚ ਮੂਲ ਰੂਪ ਵਿਚ ਸਿੱਖ-ਧਰਮ ਦੇ ਮੁਢਲੇ ਸਿਧਾਂਤਾਂ ਦੀ ਪੁਸ਼ਟੀ ਕਰਦਿਆਂ, ਉਨ੍ਹਾਂ ਨੇ ਨਿਊ ਜਰਸੀ (ਅਮਰੀਕਾ) ਵਿਖੇ ਆਪਣੀ ਮੀਟਿੰਗ ਵਿਚ ਇਹ ਸਿੱਟੇ ਕੱਢੇ ਹਨ—

ਜ਼ਿਆਦਾਤਰ ਸਾਡੇ ਧਰਮਾਂ ਦੇ ਨਾਮ ਅਤੇ ਰਹਿਣੀ (ਅਸੂਲ) ਨੂੰ ਲੜਾਈ-ਝਗੜਿਆਂ ਅਤੇ ਜੰਗਾਂ ਨਾਲ ਜੋੜਿਆ ਜਾਂਦਾ ਹੈ। ਹੁਣ ਸਾਨੂੰ ਵਿਚਾਰ ਬਦਲਣਾ ਚਾਹੀਦਾ ਹੈ—

(ੳ) ਧਾਰਮਿਕ ਜਥੇਬੰਦੀਆਂ ਅਤੇ ਸੰਸਥਾਵਾਂ ਵਿਚਕਾਰ ਪੱਖਪਾਤ ਅਤੇ ਵੈਰ-ਵਿਰੋਧ ਦੇ ਵਿਤਕਰੇ ਖ਼ਤਮ ਕਰਨਾ।

(ਅ) ਸੰਸਾਰੀ ਸ਼ਕਤੀਆਂ ਦਾ ਆਪਣੇ ਧਰਮਾਂ ਦੇ ਸਿਧਾਂਤਾਂ ਅਨੁਸਾਰ ਸਾਹਮਣਾ ਕਰਨਾ ਚਾਹੀਦਾ ਹੈ ਨਾ ਕਿ ਉਨ੍ਹਾਂ ਦੀਆਂ ਮਾਨਵ ਭਲਾਈ ਵਿਰੋਧੀ ਗਤੀਵਿਧੀਆਂ

ਦੀ ਪ੍ਰੋੜ੍ਹਤਾ ਕਰਨੀ ।

(ੲ) ਸਥਾਨਕ ਜਥੇਬੰਦੀਆਂ ਵਿਚਕਾਰ ਅੰਤਰ-ਧਾਰਮਿਕ ਭਾਈਚਾਰਾ ਸਥਾਪਤ ਕਰਨਾ ਜਿਥੇ ਕਾਫੀ ਵੈਰ-ਵਿਰੋਧ ਹੈ ।

ਉਪਰੋਕਤ ਸੁਝਾਅ ਸਿੱਖ ਧਰਮ ਦੇ ਮੁਢਲੇ ਸਿਧਾਂਤਾਂ ਦਾ ਅਜੋਕੀ ਭਾਸ਼ਾ ਵਿਚ ਅਨੁਵਾਦ ਹੈ । ਗੁਰੂਆਂ ਨੇ ਮਨੁੱਖੀ ਭਾਈਚਾਰੇ ਅਤੇ ਧਾਰਮਿਕ ਸ਼ਹਿਨਸ਼ੀਲਤਾ ਦੇ ਇਹੀ ਸਿਧਾਂਤ ਪੰਜ ਸੌ ਸਾਲ ਪਹਿਲਾਂ ਸਮਝਾਏ ਸਨ, ਜਦੋਂ ਉਨ੍ਹਾਂ ਕਿਹਾ ਸੀ—

ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੬੧੧)*

ਭਾਵ ਸਾਰੀ ਮਨੁੱਖਤਾ ਇਕ ਭਾਈਚਾਰਾ ਹੈ ਅਤੇ ਪ੍ਰਮਾਤਮਾ ਹੀ ਸਾਡੇ ਸਾਰਿਆਂ ਦਾ ਪਿਤਾ ਹੈ ।

ਗੁਰੂਆਂ ਨੇ ਉਸ ਸਮੇਂ ਵੱਖ-ਵੱਖ ਧਰਮਾਂ ਦੇ ਅਨੁਯਾਈਆਂ ਵੱਲੋਂ ਵਰਤੇ ਜਾਣ ਵਾਲੇ ਰੱਬ ਦੇ ਕਈ ਨਾਵਾਂ ਨਾਲ ਰੱਬ ਨੂੰ ਯਾਦ ਕੀਤਾ ਹੈ, ਜਿਵੇਂ—ਰਾਮ, ਗੋਬਿੰਦ, ਹਰੀ, ਅਲਾਹ, ਰਹੀਮ, ਕਰੀਮ ਆਦਿ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਇੱਕੋ-ਇਕ ਅਜਿਹਾ ਧਰਮ ਗ੍ਰੰਥ ਹੈ ਜਿਸ ਦੇ ਵਿਚ ਇਨ੍ਹਾਂ ਸਾਰਿਆਂ ਨਾਵਾਂ ਦਾ ਸਤਿਕਾਰ ਸਹਿਤ ਵਰਣਨ ਹੈ ਅਤੇ ਦੂਸਰੇ ਧਰਮਾਂ ਦੇ ਭਗਤਾਂ ਦੀ ਬਾਣੀ ਦਰਜ਼ ਹੈ । ਕਬੀਰ ਨੂੰ ਨੀਚ-ਜ਼ਾਤੀ ਦਾ ਜੁਲਾਹਾ ਮੰਨਿਆ ਜਾਂਦਾ ਸੀ; ਫ਼ਰੀਦ ਮੁਸਲਮਾਨ ਸੀ; ਰਵਿਦਾਸ ਚਮਾਰ ਹੋਣ ਕਰਕੇ ਹਿੰਦੂਆਂ ਦੁਆਰਾ ਅਛੂਤ ਸਮਝਿਆ ਜਾਂਦਾ ਸੀ, ਨਾਮਦੇਵ ਵੀ ਅਖੌਤੀ ਨੀਚ-ਜ਼ਾਤ ਦਾ ਛੀਬਾ ਸੀ ਅਤੇ ਧੰਨਾ ਇਕ ਮਾਮੂਲੀ ਜਿਹਾ ਕਿਸਾਨ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂਆਂ ਦੀ ਬਾਣੀ ਦੇ ਨਾਲ ਅਜਿਹੇ ੩੦ ਭਗਤਾਂ ਭੱਟਾਂ ਦੀ ਬਾਣੀ ਵੀ ਦਰਜ਼ ਹੈ ।

ਇਸ ਗੱਲ ਦਾ ਪ੍ਰਚਾਰ ਸਭ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਜੀ ਨੇ ਹੀ ਕੀਤਾ ਕਿ ਰੱਬ ਇਕ ਹੈ, ਮਨੁੱਖਤਾ ਇਕ ਹੈ ਅਤੇ ਧਰਮ ਵੀ ਇਕ ਹੀ ਹੈ । ਲੋਕਾਂ ਨੂੰ ਆਪਸੀ ਭਾਈਚਾਰਾ ਸਿਖਾਉਣ ਲਈ ਉਨ੍ਹਾਂ ਨੇ ਸੰਗਤ (ਰਲ-ਮਿਲ ਕੇ ਬਹਿਣਾ) ਅਤੇ ਪੰਗਤ (ਇੱਕੋ ਥਾਂ ਬੈਠ ਕੇ ਬਿਨਾਂ ਜ਼ਾਤ-ਪਾਤ ਦੇ ਭੇਦ ਦੇ ਲੰਗਰ ਛਕਣਾ) ਕਾਇਮ ਕੀਤੀ ਜਿਸ ਨੇ ਸਿੱਖ ਧਰਮ ਨੂੰ ਨਵੀਨ ਯੁੱਗ ਦਾ ਧਰਮ ਬਣਾ ਦਿੱਤਾ । ਪੰਜ ਸੌ ਸਾਲ ਪਹਿਲਾਂ ਵੀ ਅਤੇ ਕੁਝ ਹੁਣ ਵੀ ਵੱਖ-ਵੱਖ ਧਰਮਾਂ ਦੇ ਲੋਕ ਆਪਸ ਵਿਚ ਲੜ ਰਹੇ ਸਨ ਕਿ ਉਨ੍ਹਾਂ ਦਾ ਧਰਮ ਦੂਜਿਆਂ ਦੇ ਧਰਮਾਂ ਨਾਲੋਂ ਚੰਗਾ ਹੈ । ਗੁਰੂ ਨਾਨਕ ਸਾਹਿਬ ਨੇ ਉਨ੍ਹਾਂ ਨੂੰ ਇਹ ਸਮਝਾਇਆ ਕਿ ਇਸ ਦੁਨੀਆਂ ਵਿਚ ਅਤੇ ਪ੍ਰਲੋਕ (ਮੌਤ ਤੋਂ ਬਾਅਦ) ਵਿਚ ਬੰਦੇ ਦੇ ਚੰਗੇ ਕਰਮ ਹੀ ਉਸ ਦਾ ਸਾਥ ਦਿੰਦੇ ਹਨ ਨਾ ਕਿ ਫੋਕੇ ਰੀਤੀ-ਰਿਵਾਜ਼ ਅਤੇ ਕਰਮ-ਕਾਂਡ । ਉਨ੍ਹਾਂ ਕਿਹਾ ਕਿ ਇਸ ਗੱਲ ਤੇ ਝਗੜਾ ਕਰਨਾ ਫ਼ਜ਼ੂਲ ਹੈ ਕਿ ਕਿਹੜਾ ਧਰਮ ਜਾਂ ਰੱਬ ਦਾ ਕਿਹੜਾ ਨਾਮ ਦੂਜਿਆਂ ਨਾਲੋਂ ਚੰਗਾ ਹੈ । ਰੱਬ ਦੇ ਸਾਰੇ ਨਾਮ ਇੱਕੋ ਜਿਹੇ ਹਨ, ਭਾਵੇਂ ਉਹ ਰਾਮ ਹੈ ਜਾਂ ਰਹੀਮ ਜਾਂ ਅਲਾਹ । ਅਸਲ ਗੱਲ ਤਾਂ ਉਸ (ਰੱਬ) ਨਾਲ ਅਤੇ ਉਸ ਦੇ ਬੰਦਿਆਂ

ਨਾਲ ਪਿਆਰ ਕਰਨਾ ਹੈ। ਇਹ ਗੱਲ ਬਿਲਕੁਲ ਇਸ ਤਰ੍ਹਾਂ ਹੈ ਜਿਵੇਂ ਕੋਈ ਬੱਚਾ ਆਪਣੇ ਬਾਪ ਨੂੰ ਡੈਡੀ, ਪਾਪਾ ਜਾਂ ਪਿਤਾ ਜੀ ਜੋ ਮਰਜ਼ੀ ਕਹਿ ਕੇ ਪੁਕਾਰੇ, ਪਰ ਅਹਿਮੀਅਤ (ਜ਼ਰੂਰਤ) ਇਸ ਗੱਲ ਦੀ ਹੈ ਕਿ ਉਹ ਬੱਚਾ ਆਪਣੇ ਪਿਤਾ ਦਾ ਕਿੰਨਾਂ ਕੁ ਸਤਿਕਾਰ ਕਰਦਾ ਹੈ, ਇਨ੍ਹਾਂ ਨਾਵਾਂ ਨਾਲ ਕੋਈ ਫ਼ਰਕ ਨਹੀਂ ਪੈਂਦਾ।

ਵਿਸ਼ਵ ਧਰਮ ਸ਼ਾਂਤੀ ਕਾਨਫ਼ਰੰਸ ਦੇ ਵਿਚਾਰ ਪੁਰਾਣੇ ਧਾਰਮਿਕ ਲੀਡਰਾਂ ਦੇ ਵਿਚਾਰਾਂ ਤੋਂ ਬਿਲਕੁਲ ਉਲਟ ਰੂਪ ਵਿਚ ਸਾਹਮਣੇ ਆਏ ਹਨ। ਪਹਿਲਾਂ ਲੀਡਰ ਇਹ ਸਮਝਦੇ ਸਨ (ਕੁਝ ਹੁਣ ਵੀ ਸਮਝਦੇ ਹਨ) ਕਿ ਉਨ੍ਹਾਂ ਦਾ ਧਰਮ ਹੀ ਕੇਵਲ ਸੱਚਾ ਧਰਮ ਹੈ। ਜਦੋਂ ਤੱਕ ਕੋਈ ਬੰਦਾ ਉਨ੍ਹਾਂ ਦਾ ਧਰਮ ਸਵੀਕਾਰ ਨਹੀਂ ਕਰਦਾ, ਤਦ ਤੱਕ ਉਸ ਬੰਦੇ ਦਾ ਬਚਾਅ ਨਹੀਂ ਹੋ ਸਕਦਾ, ਭਾਵ ਕਿਸੇ ਬੰਦੇ ਦਾ ਜੀਵਨ ਤਾਂ ਹੀ ਸਫਲ ਹੈ ਜੇ ਉਹ ਉਨ੍ਹਾਂ ਦਾ ਧਰਮ ਅਪਨਾਅ ਲੈਂਦਾ ਹੈ ਪਰ ਹੁਣ ਉਨ੍ਹਾਂ ਲੀਡਰਾਂ ਨੂੰ ਪਤਾ ਲੱਗ ਰਿਹਾ ਹੈ ਕਿ ਉਨ੍ਹਾਂ ਦੇ ਪੁਰਾਣੇ ਵਿਚਾਰ ਅਜੋਕੀ ਨਵੀਨ-ਸੋਚ ਨਾਲ ਮੇਲ ਨਹੀਂ ਖਾਂਦੇ ਅਤੇ ਭਵਿੱਖ ਵਿਚ ਲੋਕ ਇਨ੍ਹਾਂ ਨੂੰ ਸਵੀਕਾਰ ਨਹੀਂ ਕਰਨਗੇ। ਭੋਲੀ-ਭਾਲੀ ਜਨਤਾ ਨੂੰ ਬ੍ਰਾਹਮਣਾਂ, ਮੁਲਾਣਿਆਂ, ਜੋਗੀਆਂ, ਸਿਧਾਂ ਆਦਿ ਵਰਗੇ ਬਨਾਵਟੀ ਧਰਮੀ-ਬੰਦਿਆਂ ਦੇ ਪੰਜੇ ਵਿੱਚੋਂ ਛੁਡਾਉਣ ਲਈ ਗੁਰੂ ਨਾਨਕ ਨੇ ਮਨੁੱਖੀ ਸਮਾਨਤਾ ਅਤੇ ਅਜ਼ਾਦ ਢੰਗ ਨਾਲ ਰੱਬ ਦੀ ਪੂਜਾ ਦਾ ਉਪਦੇਸ਼ ਦਿੱਤਾ। ਇਨ੍ਹਾਂ ਸਿਧਾਂਤਾਂ (ਉਪਦੇਸ਼ਾਂ) ਨੂੰ ਹੁਣ ਧਾਰਮਿਕ-ਲੀਡਰਾਂ ਅਤੇ ਵਿਦਵਾਨਾਂ ਨੇ ਨਵੀਨ ਯੁੱਗ ਦਾ ਧਰਮ ਅਤੇ ਸ਼ਾਂਤੀ ਦਾ ਸੰਦੇਸ਼ ਮੰਨ ਲਿਆ ਹੈ।

ਸਿੱਖ ਫ਼ਿਲਾਸਫ਼ੀ (ਵਿਚਾਰਧਾਰਾ) ਬਾਰੇ ਅਜੋਕੇ ਕੁਝ ਵਿਦਵਾਨਾਂ ਦੇ ਵਿਚਾਰ ਹੇਠ ਦਿੱਤੇ ਜਾ ਰਹੇ ਹਨ—

**ਪਰਲ ਐਸ. ਬੱਕ,** ਇਕ ਨੋਬਲ ਪੁਰਸਕਾਰ ਵਿਜੇਤਾ, ਦੇ ਵਿਚਾਰ ਪਹਿਲਾਂ ਹੀ ਵਰਣਨ ਕੀਤੇ ਜਾ ਚੁੱਕੇ ਹਨ। ਅਮਰੀਕਾ ਦਾ **ਐਚ. ਐਲ. ਬਰਾਡਸ਼ਾਅ** ਕਹਿੰਦਾ ਹੈ—

ਸਿੱਖ ਧਰਮ ਸਾਰੀ ਦੁਨੀਆਂ ਦਾ ਸਾਂਝਾ ਧਰਮ ਅਤੇ ਸਭ ਲਈ ਇਕ ਸਾਂਝਾ ਸੁਨੇਹਾ ਹੈ। ਸਿੱਖਾਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਧਰਮ ਨੂੰ ਕੇਵਲ ਇਕ ਹੋਰ ਚੰਗਾ ਧਰਮ ਹੀ ਨਾ ਸਮਝਣ, ਸਗੋਂ ਉਨ੍ਹਾਂ ਨੂੰ ਸਿੱਖ ਧਰਮ ਨੂੰ ਨਵੀਨ ਯੁੱਗ ਦਾ ਧਰਮ ਮੰਨਣਾ ਚਾਹੀਦਾ ਹੈ। ਦੁਨੀਆਂ ਦੇ ਸਾਰੇ ਧਰਮ ਗ੍ਰੰਥਾਂ ਵਿੱਚੋਂ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਹੀ ਅਜਿਹਾ ਗ੍ਰੰਥ ਹੈ ਜਿਸ ਤੋਂ ਪਤਾ ਲੱਗਦਾ ਹੈ ਕਿ ਸਾਡੀ ਇਸ ਦੁਨੀਆਂ ਅਤੇ ਬ੍ਰਹਿਮੰਡ ਤੋਂ ਇਲਾਵਾਂ ਅਨਗਿਣਤ ਹੋਰ ਬ੍ਰਹਿਮੰਡ ਅਤੇ ਸੰਸਾਰ ਹਨ। ਇਸ ਤੋਂ ਪਹਿਲੇ ਸਾਰੇ ਗ੍ਰੰਥ ਕੇਵਲ ਇਸ ਦੁਨੀਆਂ ਤੇ ਇਸਦੇ ਰੂਹਾਨੀ (ਧਾਰਮਿਕ) ਪੱਖ ਨਾਲ ਜੀ ਸਬੰਧਤ ਸਨ। ਇਹ ਗੱਲ ਕਹਿਣੀ ਕਿ ਉਹ ਵੀ ਹੋਰ ਸੰਸਾਰਾਂ ਦੀ ਗੱਲ ਕਰਦੇ ਹਨ (ਜਿਵੇਂ ਗੁਰੂ ਗ੍ਰੰਥ ਸਾਹਿਬ ਜੀ ਵਿਚ ਜ਼ਿਕਰ ਹੈ), ਉਨ੍ਹਾਂ ਧਰਮ-ਗ੍ਰੰਥਾਂ ਦੇ ਅਰਥਾਂ ਦੀ ਖਿਚ-ਧੂਹ ਕਰਨੀ ਹੈ। ਸੱਚ-ਮੁਚ ਹੀ ਸਿੱਖ ਧਰਮ ਅਜੋਕੇ ਮਨੁੱਖ ਦੀਆਂ ਸਾਰੀਆਂ ਸਮੱਸਿਆਵਾਂ ਦਾ ਉੱਤਰ ਹੈ।

**ਆਰਚਰ (Archer) ਅਨੁਸਾਰ :**

ਆਦਿ ਗ੍ਰੰਥ ਦਾ ਧਰਮ ਸਰਬ-ਸਾਂਝਾ ਅਤੇ ਅਸਲੀ ਧਰਮ ਹੈ। ਸਿੱਖਾਂ ਵਿਚ ਪੁਰਾਣੇ ਸੰਸਕਾਰਾਂ ਕਾਰਨ ਇਹ ਸੰਸਾਰ ਵਿਚ ਫੈਲ ਨਹੀਂ ਸਕਿਆ। ਅੱਜ ਸੰਸਾਰ ਨੂੰ ਇਸ ਦੇ ਸ਼ਾਂਤੀ ਅਤੇ ਪਿਆਰ ਦੇ ਸੰਦੇਸ਼ ਦੀ ਲੋੜ ਹੈ।

**ਡੋਰੋਥੀ ਫੀਲਡ (Drothy Field) ਆਪਣੀ ਕਿਤਾਬ *The Religion of the Sikhs* ਵਿਚ ਲਿਖਦੀ ਹੈ—**

ਅਸਲੀ ਸਿੱਖ ਧਰਮ ਤਾਂ ਹਿੰਦੂ ਕਰਮ-ਕਾਂਡਾਂ ਤੋਂ ਕਿਤੇ ਉੱਪਰ ਹੈ ਅਤੇ ਜੇ ਸਿੱਖ ਆਪਣੀ ਵਿਲੱਖਣਤਾ ਕਾਇਮ ਰੱਖਣ ਤਾਂ ਇਹ ਸੰਸਾਰ ਵਿਚ ਸਰਬ ਸਾਂਝਾ ਧਰਮ ਬਣ ਸਕਣ ਦੇ ਯੋਗ ਹੈ। ਅਸਲੀ ਧਰਮ ਉਹ ਹੈ ਜੋ ਭਟਕੇ ਮਨ ਨੂੰ ਲੁਭਾ ਕੇ ਟਿਕਾਣੇ ਲਿਆਏ। ਇਹ ਇਕ ਅਮਲੀ ਧਰਮ ਹੈ।

ਜੇ ਕਰ ਸਪੱਸ਼ਟ ਨਜ਼ਰ ਨਾਲ ਵੇਖੀਏ ਤਾਂ ਸਿੱਖ ਧਰਮ ਦਾ ਦਰਜਾ ਸੰਸਾਰ ਵਿਚ ਸਭ ਤੋਂ ਉੱਚਾ ਹੋਵੇਗਾ। ਸਵਾਮੀ ਨਿਤਿਆ ਨੰਦ, ਜਿਸ ਦਾ ਦਿਹਾਂਤ ੧੩੫ ਸਾਲ ਦੀ ਉਮਰ ਵਿਚ ਹੋਇਆ ਦਸਦੇ ਹਨ, ਦੇ ਵਿਚਾਰ ਵੀ ਵਰਣਨਯੋਗ ਹਨ। ਉਹ ਆਪਣੀ ਪੁਸਤਕ "ਗੁਰ-ਗਿਆਨ" ਵਿਚ ਲਿਖਦੇ ਹਨ—

> ਮੈਂ ਅਤੇ ਮੇਰੇ ਗੁਰੂ, ਸਵਾਮੀ ਬ੍ਰਹਮਾ ਨੰਦ ਜੀ ਇਕ ਵਾਰ ਤੀਰਥ ਯਾਤਰਾ ਕਰਦੇ ਹੋਏ ਮਥਰਾ ਗਏ, ਉਥੋਂ ਪੰਜਾਬ ਪਹੁੰਚੇ ਜਿਥੇ ਸਾਨੂੰ ਸਵਾਮੀ ਸਤਿਆ ਨੰਦ ਉਦਾਸੀ ਮਿਲੇ। ਉਨ੍ਹਾਂ ਨੇ ਗੁਰੂ ਨਾਨਕ ਸਾਹਿਬ ਦੇ ਵਿਚਾਰ (ਫ਼ਿਲਾਸਫ਼ੀ) ਅਤੇ ਧਾਰਮਿਕ ਰੀਤਾਂ ਦਾ ਇਸ ਢੰਗ ਨਾਲ ਵਰਣਨ ਕੀਤਾ ਕਿ ਸਵਾਮੀ ਬ੍ਰਹਮਾ ਨੰਦ ਜੀ ਨੂੰ ਆਤਮਿਕ ਅਨੰਦ ਆਉਣ ਲੱਗਾ। ਦਰਬਾਰ ਸਾਹਿਬ, ਅੰਮ੍ਰਿਤਸਰ ਦੇ ਦਰਸ਼ਨਾਂ ਦਾ ਉਨ੍ਹਾਂ ਦੀ ਆਤਮਾ 'ਤੇ ਇਤਨਾ ਪ੍ਰਭਾਵ ਪਿਆ ਕਿ ਉਹ ਨਾਨਕ ਦੇ ਭਗਤ ਬਣ ਗਏ। ਪੰਜਾਬ ਵਿਚ ਕੁਝ ਸਮਾਂ ਬਤੀਤ ਕਰਨ ਪਿੱਛੋਂ ਉਹ ਹਰਿਦੁਆਰ ਚਲੇ ਗਏ। ਭਾਵੇਂ ਉਹ ਬਿਲਕੁਲ ਤੰਦਰੁਸਤ ਸਨ ਪਰ ਇਕ ਦਿਨ ਮੈਂ ਉਨ੍ਹਾਂ ਦੀਆਂ ਅੱਖਾਂ ਵਿਚ ਅੱਥਰੂ ਦੇਖ ਕੇ ਉਨ੍ਹਾਂ ਦਾ ਕਾਰਨ ਪੁੱਛਿਆ। ਉਨ੍ਹਾਂ ਨੇ ਕਿਹਾ, "ਮੈਂ ਜ਼ਿੰਦਗੀ ਭਰ ਇੱਧਰ-ਉੱਧਰ ਭਟਕਦਾ ਰਿਹਾ। ਜਦ ਕਿ ਸਚਾਈ ਤਾਂ ਗੁਰੂ ਨਾਨਕ ਸਾਹਿਬ ਦੇ ਘਰ ਵਿਚ ਹੀ ਸੀ। ਮੈਨੂੰ ਇਸ ਘਰ ਵਿਚ ਦੁਬਾਰਾ ਜਨਮ ਲੈਣਾ ਪਵੇਗਾ ਤਾਂ ਹੀ ਮੇਰਾ ਕਲਿਆਣ ਹੋਵੇਗਾ।" ਇਹ ਕਹਿੰਦਿਆਂ ਹੀ ਉਸ ਦੀ ਆਤਮਾ ਨੇ ਸਰੀਰ ਤਿਆਗ ਦਿੱਤਾ।
>
> ਮੈਂ ਵੀ ਗੁਰੂ ਨਾਨਕ ਸਾਹਿਬ ਦੇ ਦੱਸੇ ਅਨੁਸਾਰ ਲਗਾਤਾਰ ਵਾਹਿਗੁਰੂ ਨਾਮ ਦਾ ਜਾਪ ਕਰਦਾ ਹਾਂ। ਮੈਂ ਕਈ ਸਾਲ ਜੋਗੀਆਂ ਦੀ ਦੇਖ-ਰੇਖ ਵਿਚ ਯੋਗ ਸਾਧਨਾ ਵੀ ਕੀਤੀ ਪਰ ਜੋ ਸੁੱਖ ਅਤੇ ਸ਼ਾਂਤੀ ਦਾ ਅਨੰਦ ਮੈਨੂੰ ਇਥੇ ਮਿਲਿਆ ਹੈ ਉਹ ਪਹਿਲਾਂ ਕਿਧਰੇ ਵੀ ਨਹੀਂ ਸੀ ਮਿਲਿਆ।

ਅੱਜ-ਕਲ੍ਹ ਜਦੋਂ ਵੀ ਸੰਸਾਰ ਦੇ ਧਰਮਾਂ ਦਾ ਨਾਮ ਲਿਆ ਜਾਂਦਾ ਹੈ ਤਾਂ ਸਿੱਖ

ਧਰਮ ਦਾ ਨਾਮ ਪਹਿਲੇ ਛੇ ਧਰਮਾਂ ਵਿਚ ਆਉਂਦਾ ਹੈ। ਇਹ ਛੇ ਧਰਮ ਹਨ—ਈਸਾਈ, ਇਸਲਾਮ, ਬੁੱਧ, ਯਹੂਦੀ, ਹਿੰਦੂ ਅਤੇ ਸਿੱਖ ਧਰਮ। ਹੋਰ ਵੀ ਕਈ ਧਰਮ ਹਨ ਜਿਨ੍ਹਾਂ ਦੇ ਪੈਰੋਕਾਰ ਸਿੱਖ ਧਰਮ ਨਾਲੋਂ ਕਿਤੇ ਜ਼ਿਆਦਾ ਹਨ ਪਰ ਉਨ੍ਹਾਂ ਦੀ ਗਿਣਤੀ ਸੰਸਾਰ ਦੇ ਧਰਮਾਂ ਵਿਚ ਨਹੀਂ ਕੀਤੀ ਜਾਂਦੀ। ਸਿੱਖਾਂ ਦੀ ਗਿਣਤੀ ਆਪਣੇ ਮੂਲ ਦੇਸ਼ ਭਾਰਤ ਦੀ ਅਬਾਦੀ ਦਾ ੨% ਵੀ ਨਹੀਂ। ਸਿੱਖ ਫਿਲਾਸਫੀ ਦੇ ਮੁਢਲੇ ਸਿਧਾਂਤਾਂ, ਇਨ੍ਹਾਂ ਦੀ ਸਮਾਜ ਸੇਵਾ ਮਨੁੱਖੀ ਅਧਿਕਾਰਾਂ ਦੀ ਰਾਖੀ ਅਤੇ ਸਰਕਾਰੀ ਤਸ਼ਕਦ ਵਿਰੁੱਧ ਕੀਤੀਆਂ, ਕੁਰਬਾਨੀਆਂ ਨੇ ਇਸ ਨੂੰ ਸੰਸਾਰ ਦੇ ਵਿਲੱਖਣ ਅਤੇ ਸਰਬ-ਸਾਂਝੇ ਧਰਮ ਦਾ ਉੱਚਾ ਦਰਜਾ ਪ੍ਰਦਾਨ ਕੀਤਾ ਹੈ।

ਉਪਰੋਕਤ ਕੁਝ ਸੰਸਾਰ ਪ੍ਰਸਿੱਧ ਵਿਦਵਾਨਾਂ ਅਤੇ ਅਨੁਭਵੀ ਸ਼ਖ਼ਸ਼ੀਅਤਾਂ ਦੇ ਵਿਚਾਰ ਪੜ੍ਹ ਕੇ ਪਾਠਕ ਨੂੰ ਆਪ ਫ਼ੈਸਲਾ ਕਰਨਾ ਚਾਹੀਦਾ ਹੈ ਕਿ ਸੰਸਾਰ ਭਰ ਦੇ ਧਰਮਾਂ ਵਿਚ ਸਿੱਖ ਧਰਮ ਦਾ ਦਰਜ਼ਾ ਕਿੰਨਾ ਕੁ ਉੱਚਾ ਹੈ। ਪਾਠਕ ਨੂੰ ਇਹ ਫ਼ੈਸਲਾ ਵੀ ਆਪ ਹੀ ਕਰਨਾ ਪਵੇਗਾ ਕਿ ਉਹ ਸਿੱਖ ਧਰਮ ਦੇ ਸਿਧਾਂਤਾਂ ਅਤੇ ਇਤਿਹਾਸ ਨੂੰ ਲੋਕਾਂ ਤੱਕ ਪਹੁੰਚਾਉਣ ਵਿਚ ਕੀ ਰੋਲ ਅਦਾ ਕਰ ਸਕਦਾ ਹੈ।

ਜੇਕਰ ਤੁਹਾਨੂੰ ਕੋਈ ਪੁੱਛਦਾ ਹੈ ਕਿ, "ਤੁਹਾਡਾ ਧਰਮ ਕਿਹੜਾ ਹੈ ?" ਤਾਂ ਇਹ ਗੱਲ ਸਿੱਖਾਂ ਦੀ ਆਪਣੇ ਧਰਮ ਬਾਰੇ ਆਪ ਅਣਜਾਣ ਹੋਣ ਦੀ ਸੂਚਕ ਹੈ। ਕਈ ਸਿੱਖਾਂ ਨੂੰ ਹੀ ਆਪਣੇ ਧਰਮ ਦੇ ਸਿਧਾਂਤਾਂ ਦੀ, ਇਸ ਦੀ ਵਿਚਾਰਧਾਰਾ ਅਤੇ ਮਨੁੱਖੀ ਅਧਿਕਾਰਾਂ ਲਈ ਕੀਤੇ ਯੋਗਦਾਨ ਬਾਰੇ ਵੀ ਸੋਝੀ ਨਹੀਂ। ਜੇਕਰ ਸਿੱਖਾਂ ਨੂੰ ਇਨ੍ਹਾਂ ਬਾਰੇ ਪਤਾ ਹੋਵੇ ਅਤੇ ਉਹ ਆਪਣੇ ਦੋਸਤਾਂ-ਮਿਤਰਾਂ ਨੂੰ ਇਸ ਦੇ ਸਿਧਾਂਤਾਂ ਅਨੁਸਾਰ ਅਮਲੀ ਜੀਵਨ ਜੀਅ ਕੇ ਦੱਸਣ ਤਾਂ ਸਾਰਾ ਸੰਸਾਰ ਸਿੱਖ ਧਰਮ ਦੀ ਮਹਾਨਤਾ ਨੂੰ ਥੋੜ੍ਹੇ ਜਿੰਨੇ ਸਮੇਂ ਵਿਚ ਹੀ ਜਾਣ ਸਕਦਾ ਹੈ।

ਸਾਰੇ ਮਨੁੱਖ ਅਨਪੜ੍ਹ ਅਤੇ ਨਾ ਸਮਝ ਪੈਦਾ ਹੁੰਦੇ ਹਨ। ਲੋਕਾਂ ਨੂੰ ਭਾਸ਼ਾ, ਕਲਾ, ਵਿਗਿਆਨ ਆਦਿ ਦੀ ਪੜ੍ਹਾਈ ਕਰਵਾਉਣ ਲਈ ਸਕੂਲ ਹਨ। ਘਰਾਂ ਵਿਚ ਵੀ ਮਾਪੇ ਕਾਫੀ ਸਮਾਂ ਆਪਣੇ ਬੱਚਿਆਂ ਨੂੰ ਪੜ੍ਹਾਉਣ ਵਿਚ ਗੁਜ਼ਾਰਦੇ ਹਨ। ਇਸ ਦੇ ਬਾਵਜੂਦ ਵੀ (ਇਹ ਕੋਈ ਹੈਰਾਨੀ ਵਾਲੀ ਗੱਲ ਨਹੀਂ) ਬਹੁਤ ਸਾਰੇ ਅਮਰੀਕਨ ਨੌਜਵਾਨਾਂ ਨੂੰ ਇਹ ਹੀ ਪਤਾ ਨਹੀਂ ਕਿ ਸੰਯੁਕਤ ਰਾਸ਼ਟਰ ਸੰਘ (U. N. O) ਦਾ ਮੁੱਖ ਦਫ਼ਤਰ ਕਿੱਥੇ ਹੈ ? ਲੋਕ ਸਾਨੂੰ ਇਸ ਲਈ ਨਹੀਂ ਜਾਣਦੇ ਕਿਉਂਕਿ ਹੋਰ ਅਤਿਅੰਤ ਰੁੱਝੇਵਿਆਂ ਕਾਰਨ ਬਹੁਤਾ ਕੁਝ ਜਾਨਣ ਲਈ ਉਨ੍ਹਾਂ ਪਾਸ ਸਮਾਂ ਨਹੀਂ। ਸਾਨੂੰ ਹੀ ਆਪਣੇ ਧਰਮ ਬਾਰੇ ਉਨ੍ਹਾਂ ਨੂੰ ਦੱਸਣਾ ਪਵੇਗਾ। ਜੇਕਰ ਅਸੀਂ ਲੋਕਾਂ ਨੂੰ ਸਿੱਖ ਧਰਮ-ਪ੍ਰਤੀ ਜਾਣੂੰ ਨਹੀਂ ਕਰਾਵਾਂਗੇ ਤਾਂ ਉਹ ਆਪਣੇ ਆਪ ਬਹੁਤ ਹੌਲੀ-ਹੌਲੀ ਜਾਣ ਸਕਣਗੇ। ਉੱਪਰ ਦੱਸੇ ਅਨੁਸਾਰ ਕੁਝ ਇਕ ਨੂੰ ਪਤਾ ਲੱਗਿਆ ਹੈ ਅਤੇ ਉਨ੍ਹਾਂ ਦੀਆਂ ਲਿਖਤਾਂ ਕਈ ਹੋਰਨਾ 'ਤੇ ਸਿੱਖ ਧਰਮ ਦਾ ਚੰਗਾ ਪ੍ਰਭਾਵ ਪਾ ਕੇ ਉਨ੍ਹਾਂ ਨੂੰ ਇਹ ਰਾਹ ਦਿਖਾਉਣਗੀਆਂ।

ਆਪਣੇ ਆਲੇ-ਦੁਆਲੇ ਦੇ ਈਸਾਈਆਂ ਵੱਲ ਦੇਖੋ, ਜੋ ਈਸਾਈ ਆਪਣੇ ਮੱਤ

ਦਾ ਪ੍ਰਚਾਰ ਕਰਨ ਲਈ ਲੱਖਾਂ ਜਾਂ ਕਰੋੜਾਂ ਹੀ ਨਹੀਂ, ਬਲਕਿ ਅਰਬਾਂ ਡਾਲਰ ਖਰਚ ਕਰ ਰਹੇ ਹਨ। ਉਨ੍ਹਾਂ ਦੇ ਹੱਥ ਵਿਚ ਰਾਜਨੀਤਿਕ ਸ਼ਕਤੀ ਹੋਣ ਕਰਕੇ ਉਹ ਛੁੱਟੀਆਂ ਵੀ ਆਪਣੇ ਧਰਮ ਦੇ ਪਵਿੱਤਰ ਦਿਨਾਂ ਦਾ ਖਿਆਲ ਰੱਖ ਕੇ ਹੀ ਮਿਥਦੇ ਹਨ। ਹਾਲਾਂ ਵੀ ਬਹੁਤੇ ਈਸਾਈ ਨੌਜਵਾਨ ਨਾ ਤਾਂ ਆਪਣੇ ਮੁੱਢਲੇ ਸਿਧਾਂਤਾਂ ਨੂੰ ਸਵੀਕਾਰ ਕਰਦੇ ਹਨ ਅਤੇ ਨਾ ਹੀ ਇਨ੍ਹਾਂ ਵੱਲ ਉਨ੍ਹਾਂ ਦੀ ਦਿਲਚਸਪੀ ਹੈ। ਟੋਰੌਂਟੋ ਸਟਾਰ ਦਾ ਟੌਮ ਹਾਰਪਰ (Tom Harper) ਆਪਣੀ ਨਵੀਂ ਛਪੀ ਪੁਸਤਕ **For Christ Sake** ਵਿਚ ਕਹਿੰਦਾ ਹੈ—

> ਈਸਾਈ ਧਰਮ ਭਾਵੇਂ ਅਜੋਕੇ ਸਮੇਂ ਵਿਚ ਅਫ਼ਰੀਕਾ ਅਤੇ ਏਸ਼ੀਆ ਵਿਚ ਵੱਧ-ਫੁਲ ਰਿਹਾ ਹੈ ਪਰ ਪੱਛਮ ਵਿਚ ਬਹੁਤ ਤੇਜ਼ੀ ਨਾਲ ਇਸ ਧਰਮ ਦਾ ਖਾਤਮਾ ਹੋ ਰਿਹਾ ਹੈ। ਧਰਮ ਨਿਰਪੱਖ ਮਨੁੱਖਤਾ ਹੀ ਪੱਛਮੀ ਦੁਨੀਆਂ ਦਾ ਸਿਰਕੱਢ ਧਰਮ ਬਣ ਰਹੀ ਹੈ, ਮਿਸਾਲ ਦੇ ਤੌਰ 'ਤੇ ਜੇ ਦੇਖਿਆ ਜਾਏ ਤਾਂ ਹੁਣ ਕੈਨੇਡਾ ਅਤੇ ਇੰਗਲੈਂਡ ਈਸਾਈ ਦੇਸ਼ ਨਹੀਂ ਰਹੇ ਕਿਉਂਕਿ ਇਨ੍ਹਾਂ ਦੇਸ਼ਾਂ ਦੇ ਲੋਕਾਂ ਦਾ ਕਿਸੇ ਵੀ ਧਾਰਮਿਕ ਸੰਸਥਾ ਨਾਲ ਕੋਈ ਸਬੰਧ ਨਹੀਂ ਹੈ। ਇੰਗਲੈਂਡ ਦਾ ਗਿਰਜਾ (Church of England) 1974 ਤੋਂ ਲੈ ਕੇ ਹੁਣ ਤੱਕ ੯੦੦ ਗਿਰਜੇ ਬੰਦ ਕਰ ਚੁੱਕਾ ਹੈ) ਇਹ ਵੀ ਸਚਾਈ ਹੈ ਹੁਣ ਬਹੁਤ ਥੋੜ੍ਹੇ ਬੱਚੇ ਅਤੇ ਨੌਜਵਾਨ ਧਾਰਮਿਕ ਸਿੱਖਿਆ ਗ੍ਰਹਿਣ ਕਰਦੇ ਹਨ, ਲਗਦਾ ਹੈ ਕਿ ਸੰਨ ੨੦੦੦ ਤੱਕ ਤਾਂ ਹਾਲਤ ਹੋਰ ਵੀ ਮਾੜੀ ਹੋ ਜਾਏਗੀ। ਇਥੋਂ ਦੇ ਪ੍ਰਮੁੱਖ ਗਿਰਿਜਆਂ ਨੂੰ ਹਾਲਾਂ ਆਪ ਇਹ ਜਾਣਨ ਦੀ ਲੋੜ ਹੈ ਕਿ ਕਿਸ ਸੰਚਾਰ ਸਾਧਨ ਰਾਹੀਂ ਉਹ ਆਪਣਾ ਸੰਦੇਸ਼ ਲੋਕਾਂ ਤੱਕ ਪਹੁੰਚਾਅ ਸਕਦੇ ਹਨ, ਕਿਸੇ ਤਰ੍ਹਾਂ ਦੀ ਵੀ ਤਕਨੀਕੀ ਸਹਾਇਤਾ ਤਦ ਤੱਕ ਲਾਭਕਾਰੀ ਸਿੱਧ ਨਹੀਂ ਹੋ ਸਕਦੀ ਜਦ ਤੱਕ ਕਿ ਲੋਕਾਂ ਤੱਕ ਪਹੁੰਚਣ ਵਾਲਾ ਉਪਦੇਸ਼ ਮਨ ਨੂੰ ਨਾ ਟੁੰਬੇ। ਇਹ ਅਖੀਰਲਾ ਵਾਕ ਬਹੁਤ ਅਰਥ-ਭਰਪੂਰ ਹੈ।

ਉਪਰੋਕਤ ਹਵਾਲਾ ਪਾਠਕਾਂ ਦੀ ਜਾਣਕਾਰੀ ਲਈ ਇਸ ਲਈ ਦਿੱਤਾ ਗਿਆ ਹੈ ਕਿ ਉਨ੍ਹਾਂ ਨੂੰ ਠੀਕ ਸੰਦੇਸ਼/ਉਪਦੇਸ਼ ਦੀ ਮਹੱਤਤਾ ਦਾ ਪਤਾ ਲੱਗ ਸਕੇ। ਇਸ ਦੇ ਨਾਲ ਹੀ ਪ੍ਰਚਾਰ ਕਰਨ ਦੇ ਤਰੀਕੇ ਦੀ ਵੀ ਬਹੁਤ ਮਹੱਤਤਾ ਹੈ। ਸਿੱਖਾਂ ਕੋਲ ਸਹੀ ਉਪਦੇਸ਼ ਤਾਂ ਹੈ ਪਰ ਉਨ੍ਹਾਂ ਨੇ ਹਾਲਾਂ ਪ੍ਰਚਾਰ ਦਾ ਸਹੀ ਢੰਗ ਨਹੀਂ ਲੱਭਿਆ। ਇਹ ਜ਼ਿੰਮੇਵਾਰੀ ਹੁਣ ਨੌਜਵਾਨਾਂ ਦੇ ਮੋਢਿਆਂ 'ਤੇ ਹੈ ਕਿ ਉਹ ਆਪ ਸਿੱਖੀ ਦੇ ਮੁਢਲੇ ਅਸੂਲ ਸਮਝ ਕੇ ਜੀਵਨ ਵਿਚ ਅਪਨਾਉਣ ਅਤੇ ਬਾਕੀ ਨੌਜਵਾਨਾਂ ਲਈ ਇਕ ਨਮੂਨਾ ਪੇਸ਼ ਕਰਨ। ਉਨ੍ਹਾਂ ਨੂੰ ਨਵੀਂ ਪੀੜ੍ਹੀ ਦੇ ਨੌਜਵਾਨਾਂ ਵਿਚ ਸਿੱਖ ਧਰਮ ਦਾ ਪ੍ਰਚਾਰ ਕਰਨ ਲਈ ਆਧੁਨਿਕ ਤਰੀਕੇ ਵਰਤਣੇ ਪੈਣਗੇ।

**✡ ਰਹਰਾਸਿ ਸਾਹਿਬ ਅੰਦਰ ਚੌਪਈ ਵਿਚ ਇਹ ਕਿਹਾ ਗਿਆ ਹੈ—**

**"(ਪ੍ਰਮਾਤਮਾ), ਆਪਣਾ ਹੱਥ ਦੇ ਕੇ ਮੇਰੀ ਰੱਖਿਆ ਕਰੋ ਅਤੇ ਮੇਰੇ ਦੁਸ਼ਮਣਾਂ ਦਾ ਨਾਸ਼ ਕਰੋ।" ਅਰਦਾਸ ਵਿਚ ਅਸੀਂ ਸਰਬੱਤ ਦਾ ਭਲਾ ਮੰਗਦੇ ਹਾਂ, ਕੀ**

**'ਸਰਬੱਤ' ਸ਼ਬਦ ਸਾਡੇ ਦੁਸ਼ਮਣਾਂ 'ਤੇ ਲਾਗੂ ਨਹੀਂ ਹੁੰਦਾ ?**

ਅਸੀਂ ਗ਼ਲਤ ਸਮਝ ਬੈਠੇ ਹਾਂ ਕਿ ਸਾਡੇ ਦੁਸ਼ਮਣ ਮਨੁੱਖ ਹਨ। ਆਤਮਿਕ ਜ਼ਿੰਦਗੀ ਵਿਚ ਸਾਡੇ ਦੁਸ਼ਮਣ ਉਹ ਹਨ ਜੋ ਸਾਨੂੰ ਸੱਚ (ਧਰਮ) ਦੇ ਰਾਹ ਤੋਂ ਦੂਰ ਕਰਕੇ ਸਾਡੇ ਲਈ ਔਕੜਾਂ ਪੈਦਾ ਕਰਦੇ ਹਨ। ਇਨ੍ਹਾਂ ਦੁਸ਼ਮਣਾਂ ਵਿਚ ਮੁੱਖ ਹਨ—ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਇਨ੍ਹਾਂ ਨੂੰ ਉਹ 'ਰੋਗ' ਕਿਹਾ ਜਾਂਦਾ ਹੈ ਜੋ ਸਾਡੀ ਆਤਮਾ ਨੂੰ ਮਾਰਦੇ ਹਨ। ਇਹ ਸਾਡੇ ਮਨ 'ਤੇ ਹਮਲਾ ਕਰਕੇ ਗੁਣਾਂ ਦਾ ਨਾਸ਼ ਕਰਦੇ ਹੋਏ ਬੁਰਾਈਆਂ ਪੈਦਾ ਕਰਦੇ ਹਨ—

ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ ॥
ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੫੫)

ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥

(ਸ੍ਰੀ ਗੁਰੂ ਸਾਹਿਬ ਪੰਨਾ ੪੮੬)

ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੨੦੫)

ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੭੪)

*(ੳ) ਮੇਰੇ ਪੰਜ ਦੁਸ਼ਮਣ ਹਨ। ਮੈਂ ਇਕੱਲਾ ਉਨ੍ਹਾਂ ਦਾ ਮੁਕਾਬਲਾ ਕਿਸ ਤਰ੍ਹਾਂ ਕਰ ਸਕਦਾ ਹਾਂ, ਉਹ ਮੈਨੂੰ ਹਰ ਰੋਜ਼ ਮਾਰਦੇ ਤੇ ਲੁੱਟਦੇ ਹਨ। ਮੈਂ ਉਨ੍ਹਾਂ ਦੀ ਸ਼ਿਕਾਇਤ ਕਿਸ ਅੱਗੇ ਕਰਾਂ ?*

*(ਅ) ਉਸ ਬੰਦੇ ਦੇ ਬਚਣ ਦੀ ਕੀ ਆਸ ਕੀਤੀ ਜਾ ਸਕਦੀ ਹੈ ਜਿਸ ਨੂੰ ਪੰਜ ਅਸਾਧ ਰੋਗ ਲੱਗੇ ਹੋਣ।*

*(ੲ) ਪੰਜ ਸ਼ੈਤਾਨ ਮੈਨੂੰ ਨਿਮਾਣੇ ਨੂੰ ਚੰਬੜੇ ਹੋਏ ਹਨ। ਹੇ ਮੇਰੇ ਪ੍ਰਮਾਤਮਾ ! ਕਿਰਪਾ ਕਰ ਕੇ ਮੈਨੂੰ ਇਨ੍ਹਾਂ ਤੋਂ ਬਚਾਅ ਲੈ।*

*(ਸ) ਗੁਰੂ ਦੀ ਬਖ਼ਸ਼ਿਸ਼ ਸਦਕਾ ਮੈਂ ਇਹਨਾਂ ਸ਼ਕਤੀਸ਼ਾਲੀ ਪੰਜ ਜੁਆਨਾਂ 'ਤੇ ਕਾਬੂ ਪਾ ਲਿਆ ਹੈ।*

ਇਨ੍ਹਾਂ ਪੰਜਾਂ ਦੁਸ਼ਮਣਾਂ ਵਿੱਚੋਂ 'ਹੰਕਾਰ' ਸਭ ਤੋਂ ਸ਼ਕਤੀਸ਼ਾਲੀ ਹੈ। ਪ੍ਰੰਤੂ ਇਸ ਨੂੰ ਕਾਬੂ ਕੀਤਾ ਜਾ ਸਕਦਾ ਹੈ ਜੇ ਪ੍ਰਭੂ ਕਿਰਪਾ ਦੁਆਰਾ ਮਨੁੱਖ ਉਸ ਦੇ ਗੁਣਾਂ ਵਿਚ ਧਿਆਨ ਲਗਾ ਕੇ ਹੰਕਾਰ 'ਤੇ ਕਾਬੂ ਪਾਵੇ। ਗੁਰਬਾਣੀ ਵਿਚ ਇਸ ਦਾ ਵਰਣਨ ਇਸ ਤਰ੍ਹਾਂ ਹੈ—

ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥

(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੪੬੬)

ਗੁਰਬਾਣੀ ਸਾਨੂੰ ਇਹਨਾਂ ਪੰਜਾਂ (ਵਿਕਾਰਾਂ) 'ਤੇ ਕਾਬੂ ਪਾ ਕੇ ਗੁਰਮਤਿ ਦਾ

ਰਾਹ ਅਪਨਾਉਣ ਦਾ ਸੰਦੇਸ਼ ਦਿੰਦੀ ਹੈ। ਇਹਨਾਂ ਵਿਕਾਰਾਂ ਦੇ ਮਗਰ ਲੱਗਣ ਦੀ ਬਜਾਇ ਰੱਬ ਦੀ ਰਜ਼ਾ ਵਿਚ ਰਹਿਣਾ ਹੀ ਠੀਕ ਹੈ—

ਆਖਾ ਜੀਵਾ ਵਿਸਰੈ ਮਰਿ ਜਾਉ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੯)*

ਰਹਰਾਸਿ ਦੇ ਆਰੰਭ ਵਿਚ ਦਿੱਤੀ ਗਈ ਇਹ ਤੁਕ ਵੀ ਇਹੀ ਸਬਕ ਹੀ ਸਿਖਾਉਂਦੀ ਹੈ। ਇਹ ਆਤਮਿਕ ਜ਼ਿੰਦਗੀ ਵੱਲ ਇਸ਼ਾਰਾ ਹੈ, ਨਾ ਕਿ ਦੁਨਿਆਵੀ ਜ਼ਿੰਦਗੀ ਵੱਲ। ਇਸ ਸਤਰ ਦਾ ਭਾਵ ਹੈ ਕਿ ਪ੍ਰਮਾਤਮਾ ਦਾ ਨਾਮ ਯਾਦ ਰੱਖਣ ਵਿਚ ਜੀਵਨ ਹੈ ਅਤੇ ਉਸ ਨੂੰ ਭੁੱਲਣ ਵਿਚ ਮੌਤ। ਇਸ ਜੀਵਨ ਜਾਂ ਮੌਤ ਦਾ ਕਿਸੇ ਪੰਜ-ਭੂਤਕ ਸਰੀਰ ਨਾਲ ਸਬੰਧ ਨਹੀਂ, ਇਸ ਦਾ ਸਬੰਧ ਆਤਮਾ ਨਾਲ ਹੈ। ਜੇਕਰ ਕੋਈ ਪ੍ਰਮਾਤਮਾ ਨੂੰ ਪਿਆਰ ਨਹੀਂ ਕਰਦਾ ਤਾਂ ਉਸ ਦੀ ਆਤਮਾ 'ਮਰ' ਜਾਂਦੀ ਹੈ।

ਸੋ ਸਿੱਟਾ ਇਹ ਨਿਕਲਿਆ ਕਿ ਸਿੱਖ ਸਰਬੱਤ ਦਾ ਭਲਾ ਮੰਗਦੇ ਹਨ, ਉਨ੍ਹਾਂ ਦਾ ਕੋਈ ਦੁਸ਼ਮਣ ਨਹੀਂ। ਸਿੱਖ ਨੂੰ ਕੇਵਲ ਬੁਰਾਈਆਂ ਤੋਂ ਬਚਣ ਦੀ ਲੋੜ ਹੈ। ਸਿੱਖ ਫਿਲਾਸਫੀ ਅਨੁਸਾਰ ਜੇ ਕਿਸੇ ਬੇਕਸੂਰ ਆਦਮੀ 'ਤੇ ਜ਼ੁਲਮ ਕੀਤਾ ਜਾਂਏ, ਤਾਂ ਉਸ ਨੂੰ ਅਧਿਕਾਰ ਹੈ ਕਿ ਉਹ ਆਪਣੀ ਅਤੇ ਆਪਣੇ ਵੱਲੋਂ ਕੀਤੇ ਜਾਂਦੇ ਭਲੇ ਕਰਮਾਂ ਦੀ ਰੱਖਿਆ ਹਿਤ ਹਥਿਆਰ ਚੁੱਕੇ। ਅਜਿਹਾ ਕਰਨ ਨਾਲ ਉਹ ਕਿਸੇ ਨਾਲ ਦੁਸ਼ਮਣੀ ਨਹੀਂ ਕਮਾ ਰਿਹਾ ਬਲਕਿ ਉਸ ਗਲਤ ਸੋਚ ਨੂੰ ਮਿਟਾਉਣ ਲਈ ਕਰ ਰਿਹਾ ਹੈ, ਜਿਸ ਨੇ ਉਸ ਉੱਪਰ ਜ਼ੁਲਮ ਕਰਵਾਇਆ ਹੈ।

## ਕੀ ਸਿੱਖਾਂ ਨੂੰ ਨਵਾਂ ਸਾਲ ਮਨਾਉਣਾ ਚਾਹੀਦਾ ਹੈ ? ਇਹ ਤਾਂ ਈਸਾਈਆਂ ਨਾਲ ਸਬੰਧਿਤ ਹੈ।

ਮਹੀਨੇ ਦਾ ਪਹਿਲਾ ਦਿਨ ਜਾਂ ਨਵੇਂ ਸਾਲ ਦੇ ਪਹਿਲੇ ਦਿਨ, (ਜਾਂ ਕੋਈ ਹੋਰ ਦਿਨ, ਵਾਰ, ਥਿੱਤ ਆਦਿ) ਸਿੱਖਾਂ ਵਿਚ ਕੋਈ ਮਹੱਤਵ ਨਹੀਂ ਹੈ। ਸਿੱਖ ਲਈ ਹਰ ਦਿਨ ਇਕ ਨਵਾਂ ਦਿਨ ਹੁੰਦਾ ਹੈ, ਸੰਗਰਾਂਦ, ਪੂਰਨਮਾਸ਼ੀ, ਮੱਸਿਆ, ਪੰਚਮੀ ਜਾਂ ਨਵੇਂ ਸਾਲ ਦਾ ਪਹਿਲਾ ਦਿਨ, ਪਵਿੱਤਰ ਦਿਹਾੜੇ ਸਮਝ ਕੇ ਮਨਾਉਣਾ ਸਿੱਖ ਮੱਤ ਦੇ ਬਿਲਕੁੱਲ ਖਿਲਾਫ਼ ਹੈ।

ਇਹ ਫ਼ੈਸਲਾ ਕੋਈ ਕਿਵੇਂ ਕਰ ਸਕਦਾ ਹੈ ਕਿ ਇਕ ਖਾਸ ਦਿਨ ਨਵੇਂ ਸਾਲ ਦਾ ਪਹਿਲਾ ਦਿਨ ਹੈ ? ਇਕ ਸਾਲ ਦਾ ਅਰਥ ਹੈ, ਇਤਨਾਂ ਸਮਾਂ ਜਿੰਨੇ ਵਿਚ ਧਰਤੀ ਸੂਰਜ ਦੁਆਲੇ ਇਕ ਚੱਕਰ ਪੂਰਾ ਕਰ ਲੈਂਦੀ ਹੈ। ਇਸ ਚੱਕਰ ਦੀ ਨਾ ਕੋਈ ਸ਼ੁਰੂਆਤ ਹੈ ਅਤੇ ਨਾ ਹੀ ਕੋਈ ਅੰਤ। ਸੋ ਕਿਸੇ ਵੀ ਦਿਨ ਨੂੰ ਇਹ ਸਮਝ ਲੈਣਾ ਕਿ ਇਹ ਨਵੇਂ ਸਾਲ ਦਾ ਪਹਿਲਾ ਦਿਨ ਹੈ, ਇਕ ਮਨ-ਮਰਜ਼ੀ ਨਾਲ ਚੁਣਿਆ ਦਿਨ ਹੈ। ਹਰ ਇਕ ਦਿਨ ਨੂੰ ਨਵੇਂ ਸਾਲ ਦਾ ਪਹਿਲਾ ਦਿਨ ਸਮਝਿਆ ਜਾ ਸਕਦਾ ਹੈ। ਅੰਗਰੇਜ਼ੀ ਕੈਲੰਡਰ ਦੀ ਸ਼ੁਰੂਆਤ ੧ ਜਨਵਰੀ ਤੋਂ ਹੁੰਦੀ ਹੈ, ਚੀਨ ਦੇ ਲੋਕਾਂ

ਲਈ ਨਵਾਂ ਸਾਲ ਫ਼ਰਵਰੀ ਵਿਚ ਆਰੰਭ ਹੁੰਦਾ ਹੈ, ਭਾਰਤ ਵਿਚ ਨਵੇਂ ਸਾਲ ਦਾ ਆਰੰਭ ਮਾਰਚ ਵਿਚ ਮੰਨਿਆ ਜਾਂਦਾ ਹੈ (ਕਈ ਲੋਕ ਅਪ੍ਰੈਲ ਤੋਂ ਵੀ ਮੰਨਦੇ ਹਨ) ਆਦਿ। ਮੁਸਲਮਾਨਾਂ ਵਾਸਤੇ ਚੰਦਰਮਾ ਦੇ ਨਿਕਲਣ ਨਾਲ ਨਵਾਂ ਸਾਲ ਸ਼ੁਰੂ ਹੁੰਦਾ ਹੈ ਜਿਸ ਦੇ ੩੫੯ ਦਿਨ ਹਨ, ਨਾ ਕਿ ੩੬੫। ਇਸ ਲਈ Gregorian ਕੈਲੰਡਰ ਦੇ ਹਿਸਾਬ ਨਾਲ ਨਵੇਂ ਸਾਲ ਦਾ ਪਹਿਲਾ ਦਿਨ, ਹਰ ਸਾਲ ਬਦਲਦਾ ਰਹਿੰਦਾ ਹੈ ਅਤੇ ਇਹੀ ਕਾਰਨ ਹੈ ਕਿ ਮੁਸਲਮਾਨੀ ਮਹੀਨੇ ਵਿਚ ਰੁੱਤਾਂ ਹਰ ਸਾਲ ਇਕੋ ਜਿਹੀਆਂ ਨਹੀਂ ਰਹਿੰਦੀਆਂ। ਓਹੀ ਮਹੀਨਾ ਜੋ ਸਰਦੀਆਂ ਵਿਚ ਆਉਂਦਾ ਹੈ, ਕੁਝ ਸਾਲਾਂ ਬਾਅਦ ਗਰਮੀਆਂ ਵਿਚ ਆ ਜਾਂਦਾ ਹੈ। ਇਸ ਲਈ ਨਵੇਂ ਸਾਲ ਦੀ ਕੀ ਮਹੱਤਤਾ ਹੈ ਜਦ ਕਿ ਕੋਈ ਦੱਸ ਹੀ ਨਹੀਂ ਸਕਦਾ ਕਿ ਨਵਾਂ ਸਾਲ ਅਸਲ ਵਿਚ ਕਦੋਂ ਸ਼ੁਰੂ ਹੁੰਦਾ ਹੈ ?

ਇਸ ਪੱਖੋਂ ਸਿੱਖ ਧਰਮ ਬਹੁਤ ਸਪੱਸ਼ਟ ਅਤੇ ਠੀਕ ਮੰਨਿਆ ਜਾਂਦਾ ਹੈ ਜੋ ਕਿ ਅਜਿਹੇ ਕਿਸੇ ਵੀ, ਚੰਦਰਮਾ ਜਾਂ ਸੂਰਜ ਨਾਲ ਸਬੰਧਤ ਦਿਨ ਨੂੰ ਧਾਰਮਿਕ ਮਾਨਤਾ ਨਹੀਂ ਦਿੰਦਾ। ਇਹ ਸਾਡੀ ਬਦਕਿਸਮਤੀ ਹੈ ਕਿ ਅੱਜ ਸਿੱਖ ਵੀ ਦੂਜੇ ਧਰਮਾਂ ਦੇ ਪੁਰਾਣੇ ਖਿਆਲਾਂ ਮਗਰ ਤੁਰ ਕੇ ਇਹ ਦਿਨ ਮਨਾਉਣ ਲੱਗ ਪਏ ਹਨ। ਉਹਨਾਂ ਨੂੰ ਚਾਹੀਦਾ ਹੈ ਕਿ ਛੇਤੀ ਉਹ ਇਸ ਦਾ ਤਿਆਗ ਕਰਕੇ ਧਰਮ ਦੀ ਮਹਾਨਤਾ ਦੱਸਣ ਤਾਂ ਜੋ ਲੋਕੀ ਇਸ ਵੱਲ ਅਕਰਸ਼ਿਤ ਹੋ ਸਕਣ।

ਇਥੇ ਇਹ ਜਿਕਰ ਵੀ ਕੀਤਾ ਜਾਣਾ ਚਾਹੀਦਾ ਹੈ ਕਿ ਐਤਵਾਰ ਨੂੰ ਪਵਿੱਤਰ ਸਮਝ ਕੇ ਈਸਾਈ ਲੋਕ ਗਿਰਜਾ ਘਰ ਜਾਂਦੇ ਹਨ। ਸਿੱਖ ਐਤਵਾਰ ਨੂੰ ਛੁੱਟੀ ਦਾ ਦਿਨ ਹੋਣ ਕਰਕੇ (ਨਾ ਕਿ ਪਵਿੱਤਰ ਦਿਨ) ਵੱਧ ਤੋਂ ਵੱਧ ਲਾਭ ਲੈਣ ਲਈ ਜ਼ਿਆਦਾ ਸਮਾਂ ਗੁਰਦੁਆਰੇ ਵਿਚ ਬਤੀਤ ਕਰਦੇ ਹਨ। ਸਾਊਦੀ ਅਰਬ ਵਿਚ ਸ਼ੁੱਕਰਵਾਰ ਨੂੰ ਛੁੱਟੀ ਹੋਣ ਕਰਕੇ ਸਿੱਖਾਂ ਦੀ ਇਕੱਤਰਤਾ ਹੁੰਦੀ ਹੈ। ਮੁਸਲਮਾਨ ਲੋਕ ਸ਼ੁੱਕਰਵਾਰ ਨੂੰ ਪਵਿੱਤਰ ਦਿਹਾੜਾ ਸਮਝ ਕੇ ਇਸ ਦਿਨ ਮਸੀਤ ਵਿਚ ਜ਼ਰੂਰ ਜਾਂਦੇ ਹਨ। ਇਸੇ ਤਰ੍ਹਾਂ ਸੰਗਰਾਂਦ, ਮੱਸਿਆ, ਪੂਰਨਮਾਸ਼ੀ ਆਦਿ ਹਿੰਦੂ ਲੋਕਾਂ ਵਾਸਤੇ ਪਵਿੱਤਰ ਦਿਹਾੜੇ ਸਨ, ਪਰ ਸਿੱਖਾਂ ਵਾਸਤੇ ਇਹਨਾਂ ਦਿਨਾਂ ਦੀ ਕੋਈ ਮਹਾਨਤਾ ਨਹੀਂ। ਗੁਰਬਾਣੀ ਦਾ ਫ਼ੁਰਮਾਨ ਹੈ ਕਿ ਜੋ ਲੋਕ ਹਫ਼ਤੇ ਦੇ ਦਿਨਾਂ ਜਾਂ ਮਹੀਨੇ ਦੀਆਂ ਕਿਸੇ ਖਾਸ ਤਰੀਕਾਂ ਦੀ ਪੂਜਾ ਕਰਦੇ ਹਨ ਉਹ ਮੂਰਖ ਹਨ—

ਥਿਤੀ ਵਾਰ ਸੇਵਹਿ ਮੁਗਧ ਗਵਾਰ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੮੪੩)*

**✫ ਕੀ ਸ਼ਰਾਬ ਪੀਣਾ ਸਾਡੇ ਧਰਮ ਦੇ ਖ਼ਿਲਾਫ਼ ਹੈ ਜਾਂ ਜ਼ਿਆਦਾ ਸ਼ਰਾਬ ਪੀ ਕੇ ਸ਼ਰਾਬੀ ਹੋਣਾ ?**

ਹਾਂ, ਸ਼ਰਾਬ ਪੀਣਾ ਭਾਵੇਂ ਥੋੜ੍ਹੀ ਮਾਤਰਾ ਵਿਚ ਸੁਆਦ ਲੈਣ ਲਈ ਪੀਣੀ ਸਿੱਖ ਰਹਿਤ ਦੇ ਖ਼ਿਲਾਫ਼ ਹੈ ਪਰ ਅਜਿਹੀਆਂ ਕੋਈ ਦਵਾਈਆਂ ਜਾਂ ਖ਼ੁਰਾਕ ਖਾਣ ਦੀ ਮਨਾਹੀ ਨਹੀਂ ਜਿਨ੍ਹਾਂ ਵਿਚ ਬਹੁਤ ਥੋੜ੍ਹੀ ਮਾਤਰਾ ਵਿਚ ਸ਼ਰਾਬ (Alcohol) ਹੁੰਦੀ

ਹੈ। ਅਕਸਰ ਤਰਲ-ਦਵਾਈਆਂ ਵਿਚ ਕਿਸੇ ਨਾ ਕਿਸੇ ਪ੍ਰਕਾਰ ਦੀ ਸ਼ਰਾਬ ਮਿਲਾਈ ਹੁੰਦੀ ਹੈ। ਕਈ ਵਧੇਰੇ ਪੱਕੇ ਫਲ ਜਾਂ ਦੇਰ ਤੱਕ ਰੱਖੇ ਜੂਸਾਂ, ਵਿਚ ਸ਼ੱਕਰ (Sugar)ਦੀ ਤਬਦੀਲੀ ਕਾਰਨ ਮਾਮੂਲੀ ਜਿਹੀ ਸ਼ਰਾਬ ਦਾ ਰੂਪ ਧਾਰਨ ਕਰ ਲੈਂਦੀ ਹੈ। ਸਿੱਖਾਂ ਵਾਸਤੇ ਬੇਸ਼ੱਕ ਇਸ ਦੀ ਮਨਾਹੀ ਨਹੀਂ ਪਰ ਇਸ ਦਾ ਮਤਲਬ ਇਹ ਵੀ ਨਹੀਂ ਕਿ ਕੋਈ ਸਿੱਖ ਫਲਾਂ ਦੇ ਜੂਸ ਨੂੰ, ਸ਼ਰਾਬ ਦਾ ਸੁਆਦ ਲੈਣ ਲਈ, ਖਮੀਰਾ ਕਰਦਾ ਰਹੇ। ਕਿਸੇ ਨੂੰ ਇਸ ਗੱਲ ਦੀ ਵੀ ਇਜਾਜ਼ਤ ਨਹੀਂ ਹੈ ਕਿ ਉਹ ਦਵਾਈ ਦਾ ਬਹਾਨਾ ਕਰਕੇ ਸ਼ਰਾਬ ਪੀ ਲਵੇ। ਸ਼ਰਾਬ ਪੀਣ ਦੀ ਭਾਵਨਾ ਨੂੰ ਲੈ ਕੇ ਦਵਾਈ ਪੀਣਾ, ਸਿੱਖ ਸਿਧਾਂਤਾਂ ਦੇ ਖ਼ਿਲਾਫ਼ ਹੈ।

ਗੁਰਬਾਣੀ ਅਨੁਸਾਰ ਹੁਕਮ ਹੈ—

ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੨੯੩)*

ਸ਼ਰਾਬ ਇਕ ਨਿੰਦਣਯੋਗ ਵਸਤੂ ਹੈ। ਜੇਕਰ ਇਸ ਨੂੰ ਗੰਗਾਜਲ ਤੋਂ ਵੀ ਕਿਉਂ ਨਾ ਤਿਆਰ ਕੀਤਾ ਜਾਏ! ਸੰਤ ਲੋਕ ਇਸ ਨੂੰ ਬੁਰੀ ਚੀਜ਼ ਸਮਝ ਕੇ ਨਹੀਂ ਪੀਣਗੇ॥

ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦਿ ਛੂਛੈ ਭਾਉ ਧਰੇ ॥

*(ਸ੍ਰੀ ਗੁਰੁ ਗ੍ਰੰਥ ਸਾਹਿਬ ਪੰਨਾ ੩੬੦)*

ਜੇ ਕਰ 'ਪੀਣਾ' ਹੈ ਤਾਂ ਪ੍ਰਮਾਤਮਾ ਦੇ ਨਾਮ ਦਾ ਅੰਮ੍ਰਿਤ ਪੀਣਾ ਚਾਹੀਦਾ ਹੈ ਨਾ ਕਿ ਸ਼ਰਾਬ। ਸ਼ਰਾਬ ਪੀਣ ਦਾ ਮਤਲਬ ਹੈ, ਆਪਣੀ ਕੀਮਤੀ ਜ਼ਿੰਦਗੀ ਨੂੰ ਜੂਏ ਵਿਚ ਹਾਰ ਜਾਣਾ। ਪ੍ਰਮਾਤਮਾ ਦੀ ਸਿਫ਼ਤ-ਸਲਾਹ ਦਾ ਜਾਮ ਪੀਣ ਵਾਲਾ ਵਿਅਕਤੀ ਇਤਨਾ ਖੁਸ਼ ਅਤੇ ਅਨੰਦ-ਭਰਪੂਰ ਹੁੰਦਾ ਹੈ ਕਿ ਉਸ ਨੂੰ ਸਵਰਗ ਦੀ ਇੱਛਾ ਹੀ ਨਹੀਂ ਰਹਿੰਦੀ।

ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੫੫੪)*

ਜੇ ਕਰ ਕੋਈ ਵਿਅਕਤੀ ਅਨੰਦ ਮਾਣਨਾ ਚਾਹੁੰਦਾ ਹੈ ਤਾਂ ਉਸ ਨੂੰ ਪ੍ਰਭੂ-ਪ੍ਰਮਾਤਮਾ ਦਾ ਨਾਮ 'ਪੀਣਾ' ਚਾਹੀਦਾ ਹੈ। ਇਹੀ ਇਕ ਤਰੀਕਾ ਹੈ, ਪ੍ਰਭੂ ਨੂੰ ਸਮਝਣ ਦਾ। ਸ਼ਰਾਬ ਬਿਲਕੁਲ ਨਹੀਂ ਪੀਣੀ ਚਾਹੀਦੀ, ਕਿਉਂਕਿ ਉਸ ਦੇ ਪੀਣ ਨਾਲ ਵਿਅਕਤੀ ਆਪਣੀ ਮਾਨਸਿਕ ਅਤੇ ਸਰੀਰਕ ਸ਼ਕਤੀ ਗੁਆ ਲੈਂਦਾ ਹੈ। ਪ੍ਰਮਾਤਮਾ ਦੀ ਦਰਗਾਹ ਵਿਚ ਸ਼ਰਾਬੀਆਂ ਨੂੰ ਸਜ਼ਾ ਮਿਲੇ।

**☆ ਕੀ ਤੁਹਾਡੇ ਖਿਆਲ ਵਿਚ ਸਿੱਖ ਧਰਮ ਨੇ ਸੰਸਾਰ ਦਾ ਉਸ ਤਰੀਕੇ ਨਾਲ ਭਲਾ ਕੀਤਾ ਹੈ ਜਿਸ ਤਰ੍ਹਾਂ ਦਾ ਗੁਰੂ ਨਾਨਕ ਸਾਹਿਬ ਜੀ ਨੇ ਚਾਹਿਆ ਸੀ?**

ਇਹ ਇਕ ਬਹੁਤ ਹੀ ਅਹਿਮ ਅਤੇ ਮਹੱਤਵਪੂਰਨ ਸਵਾਲ ਹੈ ਜੋ ਕਿ ਕੇਵਲ ਸਿੱਖ ਲੀਡਰਾਂ ਨੂੰ ਹੀ ਨਹੀਂ ਬਲਕਿ ਸਾਰੀ ਸਿੱਖ ਜਨਤਾ ਨੂੰ, ਆਪਣੇ ਆਪ ਤੋਂ ਪੁੱਛਣਾ ਚਾਹੀਦਾ ਹੈ। ਗੁਰੂ ਸਾਹਿਬ ਦੇ ਨਿਸ਼ਾਨੇ ਨੂੰ ਸਾਹਮਣੇ ਰੱਖਦਿਆਂ ਲੋਕਾਂ ਨੂੰ

ਉਨ੍ਹਾਂ ਦੀ ਸੋਚ ਅਤੇ ਸੰਦੇਸ਼ਾਂ ਤੋਂ ਜਾਣੂੰ ਕਰਵਾਉਣਾ ਚਾਹੀਦਾ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਾਤਿਬ ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੇ ਮਿਸ਼ਨ ਬਾਰੇ ਆਪਣੀ ਪਹਿਲੀ ਵਾਰ ਵਿਚ ਮਨੁੱਖੀ ਦੁੱਖਾਂ ਅਤੇ ਵੈਰ ਵਿਰੋਧਾਂ ਦੇ ਕਾਰਨ ਬਾਰੇ ਚਾਨਣਾ ਪਾਇਆ ਹੈ। ਉਸ ਤੋਂ ਬਾਅਦ ਉਹ ਵਰਣਨ ਕਰਦੇ ਹਨ ਕਿ ਕਿਵੇਂ ਗੁਰੂ ਨਾਨਕ ਸਾਹਿਬ ਨੇ ਇਨ੍ਹਾਂ ਵੈਰ-ਵਿਰੋਧਾਂ ਨੂੰ ਮੁਕਾਉਣ ਅਤੇ ਧਰਤੀ 'ਤੇ ਸ਼ਾਂਤੀ ਲਿਆਉਣ ਲਈ ਆਪਣਾ ਜੀਵਨ ਲੱਗਾ ਦਿੱਤਾ (ਪਉੜੀ-੧੯-੩੮)

ਸਮੁੱਚੀ ਵਾਰ ਦੀ ਭਾਵਨਾ ਭਾਵੇਂ ਇਹ ਸਾਰੀ ਵਾਰ ਉੱਪਰ ਦਿੱਤੇ ਵਿਸ਼ੇ ਨਾਲ ਸਬਧਦ ਨਹੀਂ ਰੱਖਦੀ ਪਰ ਇਸ ਦੇ ਹਵਾਲੇ ਸਾਡੀ ਆਮ ਜ਼ਿੰਦਗੀ ਵਿਚ ਬੜਾ ਮਹੱਤਵ ਰੱਖਦੇ ਹਨ। ਇਸ ਤਰ੍ਹਾਂ ਹੈ—

## ਮੰਗਲਾਚਰਣ :-

**ਪਉੜੀ** ੧. ਮੈਂ ਗੁਰੂ ਨਾਨਕ ਸਾਹਿਬ ਜੀ ਨੂੰ ਪ੍ਰਣਾਮ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਸੱਚ ਦਾ ਰਾਹ ਵਿਖਾਇਆ ਅਤੇ ਵਾਹਿਗੁਰੂ ਦੇ ਚਮਤਕਾਰੀ ਨਾਮ ਤੋਂ ਜਾਣੂੰ ਕਰਵਾਇਆ। ਉਨ੍ਹਾਂ ਪ੍ਰਤੀ ਮੇਰੇ ਸੱਚੇ ਪਿਆਰ ਅਤੇ ਭਾਵਨਾ ਨੇ ਮੈਨੂੰ ਇਸ ਸੰਸਾਰ ਦੀਆਂ ਸਾਰੀਆਂ ਔਕੜਾਂ ਅਤੇ ਭੁਲੇਖਿਆ ਵਿੱਚੋਂ ਬਾਹਰ ਕੱਢ ਲਿਆ ਹੈ।

## ਸ੍ਰਿਸ਼ਟੀ ਦੀ ਰਚਨਾ :-

੨-੪ ਸ਼ੁਰੂ ਵਿਚ ਇਥੇ ਕੁਝ ਵੀ ਨਹੀਂ ਸੀ (ਹਨ੍ਹੇਰਾ)। ਵਾਹਿਗੁਰੂ ਨੇ ਸ੍ਰਿਸ਼ਟੀ ਤੇ ਪਦਾਰਥ ਸ਼ਕਤੀ ਅਤੇ ਅਨਗਿਣਤ ਪ੍ਰਕਾਰ ਦੇ ਜੀਵਾਂ ਦੀ ਰਚਨਾ ਕੀਤੀ ਜਿਨ੍ਹਾਂ ਵਿੱਚੋਂ ਮਨੁੱਖ ਨੂੰ ਸਰਵ ਉੱਤਮ ਪਦਵੀ ਦਿੱਤੀ ਗਈ ਮਨੁੱਖਾਂ ਨੂੰ ਆਪਣੀ ਰੋਜ਼ੀ-ਰੋਟੀ ਮਿਹਨਤ-ਮੁਸ਼ੱਕਤ ਨਾਲ ਕਮਾਉਣ ਅਤੇ ਆਪਣੀ ਕਮਾਈ ਦੂਜਿਆਂ ਨਾਲ ਸਾਂਝੀ ਕਰਨ ਨੂੰ ਕਿਹਾ ਗਿਆ। ਆਪਣੀ ਜ਼ਿੰਦਗੀ ਦਾ ਨਿਸ਼ਾਨਾ ਪ੍ਰਾਪਤ ਕਰਨ ਲਈ ਉਨ੍ਹਾਂ ਨੂੰ ਵਾਹਿਗੁਰੂ ਨਾਲ ਪਿਆਰ ਕਰਨ ਅਤੇ ਸਾਰੀ ਮਨੁੱਖਤਾ ਨਾਲ ਸ਼ਾਂਤੀ ਨਾਲ ਰਹਿਣਾ ਸੀ, ਅਜਿਹਾ ਕਰਨਾ ਅਤੇ ਦੂਸਰਿਆਂ ਨੂੰ ਵੀ ਅਜਿਹਾ ਕਰਨਾ ਹੀ ਸਿਖਾਉਣਾ ਸੀ।

ਸ੍ਰਿਸ਼ਟੀ ਦੀ ਰਚਨਾ ਦਾ ਕੋਈ ਅੰਤ ਨਹੀਂ ਹੈ। ਗਣਿਤ ਦੀ ਵੱਡੀ ਤੋਂ ਵੱਡੀ ਸੰਖਿਆ ਵੀ ਸਾਨੂੰ ਇਸ ਬਾਰੇ ਕੁਝ ਨਹੀਂ ਦੱਸ ਸਕਦੀ। ਰਿਸ਼ੀ ਬਿਆਸ ਨੇ ਵੇਦ ਲਿਖੇ ਅਤੇ ਹਜ਼ਰਤ ਮੁਹੰਮਦ ਨੇ ਕੁਰਾਨ ਅਤੇ ਇਨ੍ਹਾਂ ਵਰਗੇ ਅਨਗਿਣਤ ਬੰਦੇ ਵਾਹਿਗੁਰੂ ਨੇ ਪੈਦਾ ਕੀਤੇ ਹਨ। ੫-੧੪. ਹਿੰਦੂ ਧਰਮ-ਗ੍ਰੰਥਾਂ ਅਨੁਸਾਰ ਪੁਰਾਣੇ ਜ਼ਮਾਨਿਆਂ ਵਿਚ ਲੋਕ ਈਮਾਨਦਾਰ ਹੁੰਦੇ ਸਨ ਅਤੇ ਸਾਦਾ ਜੀਵਨ ਬਤੀਤ ਕਰਦੇ ਸਨ। ਸਮੇਂ ਦੇ ਬੀਤਣ ਨਾਲ ਉਨ੍ਹਾਂ ਵਿਚ ਚੰਗਿਆਈਆਂ ਘੱਟਦੀਆਂ ਗਈਆਂ ਅਤੇ ਬੁਰਾਈਆਂ ਵਧਣ ਲੱਗੀਆਂ।

ਛੇ-ਸ਼ਾਸਤ੍ਰਾਂ ਅਤੇ ਯੋਗ (Yoga) ਨੂੰ ਲੋਕਾਂ ਨੇ ਆਪਣੀ ਸਮਝ ਅਨੁਸਾਰ ਜਾਤੀ ਤੌਰ 'ਤੇ ਆਪਣਾ ਮਾਰਗ-ਦਰਸ਼ਕ ਮੰਨ ਲਿਆ ਪਰ ਸੱਚੇ ਮਾਰਗ-ਦਰਸ਼ਕ ਤੋਂ ਬਿਨਾਂ

ਲੋਕ ਸੱਚ ਦੀ ਪ੍ਰਾਪਤੀ ਨਾ ਕਰ ਸਕੇ।

੧੫-੧੬. ਚਾਰ ਯੁੱਗਾਂ ਦੇ ਦੌਰਾਨ ਲੋਕ ਹੰਕਾਰ ਅਤੇ ਸੁਆਰਥ ਵਰਗੀਆਂ ਬੀਮਾਰੀਆਂ ਦੇ ਸ਼ਿਕਾਰ ਹੋਏ ਪ੍ਰੰਤੂ ਕਿਸੇ ਸਮੇਂ ਵੀ ਵਾਹਿਗੁਰੂ ਨਾਮ ਤੋਂ ਬਿਨਾਂ ਕਿਸੇ ਨੂੰ ਸ਼ਾਂਤੀ ਨਹੀਂ ਮਿਲ ਸਕੀ।

## ਸਮੱਸਿਆ ਦੀ ਜੜ੍ਹ :-

੧੭-੧੮. ਗਿਆਨ ਦੇ ਸੂਰਜ ਤੋਂ ਬਿਨਾਂ ਲੋਕੀ ਅਗਿਆਨਤਾ ਹਨ੍ਹੇਰੇ ਵਿਚ ਰਹੇ। ਇਸ ਲਈ ਉਹ ਦੂਸਰਿਆਂ ਲਈ ਨਫ਼ਰਤ ਦੀ ਭਾਵਨਾ ਰੂਪੀ ਪਾਪ ਸ਼ਿਕਾਰ ਹੋਏ। ਇਸ ਨਫ਼ਰਤ ਦੀ ਅਗਨੀ ਨੇ ਲੋਕਾਂ ਨੂੰ ਇਸ ਤਰ੍ਹਾਂ ਜਲਾ ਕੇ ਰਾਖ ਕਰ ਦਿੱਤਾ, ਜਿਵੇਂ ਤੇਜ਼ ਹਵਾਵਾਂ ਨਾਲ ਬਾਂਸ ਦੇ ਬੂਟਿਆਂ ਦੀ ਆਪਸੀ ਰਗੜ ਵਿੱਚੋਂ ਪੈਦਾ ਹੋਈ ਅੱਗ ਉਨ੍ਹਾਂ ਨੂੰ ਸਾੜ ਕੇ ਰੱਖ ਦਿੰਦੀ ਹੈ। ਸ੍ਰਿਸ਼ਟੀ ਦੇ ਰਚਨਹਾਰੇ ਅਤੇ ਉਸ ਦੀ ਪੈਦਾ ਕੀਤੀ ਜਨਤਾ ਨੂੰ ਪਿਆਰ ਕਰਨ ਦੀ ਬਜਾਇ ਲੋਕ ਇਸ ਸ੍ਰਿਸ਼ਟੀ ਵਿਚਲੇ ਪਦਾਰਥਾਂ ਦੀ ਪੂਜਾ ਕਰਨ ਲਗੇ ਕਈ ਲੋਕ ਪੱਥਰਾਂ (ਮੂਰਤੀਆਂ) ਦੀ ਪੂਜਾ ਕਰਦੇ ਅਤੇ ਕਈ ਮਕਬਰਿਆਂ (ਕਬਰਾਂ) ਦੀ। ਕਈ ਲੋਕ ਜਾਦੂ-ਟੂਣੇ ਨੂੰ ਮੰਨਦੇ ਅਤੇ ਕਈ ਸੂਰਜ, ਚੰਦ, ਧਰਤੀ ਅੱਗ ਆਦਿ ਵਿਚ ਵਿਸ਼ਵਾਸ ਰੱਖਦੇ ਸਨ। ਇਹ ਸਾਰੇ ਲੋਕ ਫਜ਼ੂਲ ਧੰਦਿਆਂ ਵਿਚ ਸਮਾਂ ਨਸ਼ਟ ਕਰ ਰਹੇ ਹਨ।

੧੯-੨੧. ਸਾਰੀਆਂ ਮੁਸ਼ਕਲਾਂ-ਔਕੜਾਂ ਦੀ ਜੜ੍ਹ-ਨਫ਼ਰਤ, ਨੇ ਉਸ ਵੇਲੇ ਜਨਮ ਲਿਆ ਜਦੋਂ ਸਮਾਜ ਨੂੰ ਜ਼ਾਤਾਂ ਵਿਚ ਇਹ ਸੋਚ ਕੇ ਵੰਡਿਆ ਗਿਆ, ਕਿ ਕੁਝ ਬੰਦੇ ਉੱਚੇ (ਜ਼ਾਤ ਦੇ) ਹਨ ਅਤੇ ਕੁਝ ਨੀਵੇਂ। ਜੋਗੀਆਂ ਅਤੇ ਸੰਨਿਆਸੀਆਂ ਨੇ ਵੀ ਆਪਣੇ ਆਪ ਨੂੰ ਉੱਚੀਆਂ-ਨੀਵੀਆਂ ਸ਼੍ਰੇਣੀਆਂ ਵਿਚ ਵੰਡ ਲਿਆ। ਇਸ ਤਰ੍ਹਾਂ, ਉਨ੍ਹਾਂ ਨੇ ਵੀ ਸੱਚ ਦਾ ਰਾਹ ਗੁਆ ਲਿਆ (ਭਾਵ ਸੱਚ ਨੂੰ ਭੁੱਲ ਗਏ)। ਇਸੇ ਲੜੀ ਵਿਚ ਹਜ਼ਰਤ ਮੁਹੰਮਦ ਨੇ ਆਪਣੇ ਅਨੁਯਾਈਆਂ ਨੂੰ ਅਲੱਗ ਧਾਰਮਿਕ ਰਹੁ-ਰੀਤਾਂ ਦੇ ਕੇ ਵੰਡ ਲਿਆ। ਇਨ੍ਹਾਂ ਲੋਕਾਂ ਦੇ ਦੋ ਫ਼ਿਰਕਿਆਂ ਨੇ ਹਿੰਦੂ ਮੰਦਰ ਢਾਹ ਕੇ ਉਨ੍ਹਾਂ ਦੇ ਸਥਾਨ ਮਸਜਿਦਾਂ ਉਸਾਰ ਕੇ ਦੋਹਾਂ ਫਿਰਕਿਆਂ ਵਿਚ ਹੋਰ ਮੰਦ-ਭਾਵਨਾ ਉਭਾਰ ਦਿੱਤੀ ਦੂਜੇ ਸ਼ਬਦਾਂ ਵਿਚ, ਹਰ ਪਾਸੇ ਪਾਪ ਦਾ ਪਸਾਰਾ ਹੋ ਚੁੱਕਾ ਸੀ, ਹਿੰਦੂ ਅਤੇ ਮੁਸਲਿਮ ਇਕ ਦੂਜੇ ਦੇ ਵਿਰੋਧੀ ਬਣ ਗਏ। ਉਹ ਆਪਣੇ ਧਰਮ ਦੀਆਂ ਰਹੁ-ਰੀਤਾਂ, ਰਸਮਾਂ-ਰਿਵਾਜ਼ਾਂ ਨਾਲ ਤਾਂ ਚਿੰਬੜੇ ਰਹੇ ਪਰ ਸੱਚ ਨੂੰ ਉਨ੍ਹਾਂ ਨੇ ਨਜ਼ਰ-ਅੰਦਾਜ਼ ਕਰ ਦਿੱਤਾ।

## ਗੁਰੂ ਨਾਨਕ ਸਾਹਿਬ ਦਾ ਅਵਤਾਰ :-

੨੨-੨੩. ਸੱਚ ਦੇ ਮਾਰਗ ਦਰਸ਼ਕ ਤੋਂ ਬਿਨਾਂ ਸੰਸਾਰ ਵਿਚ ਹਰ ਪਾਸੇ ਹਨ੍ਹੇਰਾ ਹੀ ਹਨ੍ਹੇਰਾ ਸੀ। ਇਸ ਲਈ ਲੋਕਾਂ ਨੇ ਵਾਹਿਗੁਰੂ ਅੱਗੇ ਅਰਦਾਸ ਕੀਤੀ ਕਿ ਉਹ ਧਰਤੀ 'ਤੇ ਕੋਈ ਧਰਮੀ ਬੰਦਾ ਭੇਜੇ, ਜਿਹੜਾ ਕਿ ਲੋਕਾਂ ਨੂੰ ਸੱਚ ਦਾ ਰਾਹ ਦਿਖਾ

ਸਕੇ। ਲੋਕਾਂ ਦੀ ਅਰਦਾਸ ਸੁਣ ਕੇ ਵਾਹਿਗੁਰੂ ਨੇ ਗੁਰੂ ਨਾਨਕ ਸਾਹਿਬ ਨੂੰ ਸੱਚ ਦੇ ਪ੍ਰਚਾਰਕ ਬਣਾ ਕੇ ਭੇਜਿਆ।

੨੪-੨੬. ਵਾਹਿਗੁਰੂ ਦੀ ਬਖ਼ਸ਼ਿਸ਼ ਅਤੇ ਆਪਣੀ ਭਗਤੀ-ਭਾਵਨਾ ਦਾ ਸਦਕਾ ਗੁਰੂ ਨਾਨਕ ਸਾਹਿਬ ਨੂੰ ਸੱਚ ਦੀ ਪ੍ਰਾਪਤੀ ਹੋਈ। ਉਨ੍ਹਾਂ ਨੇ ਦੇਖਿਆ ਕਿ ਸਾਰਾ ਸੰਸਾਰ ਨਫ਼ਰਤ ਅਤੇ ਹੰਕਾਰ ਦੀ ਅੱਗ ਵਿਚ ਸੜ ਰਿਹਾ ਹੈ। ਉਨ੍ਹਾਂ ਨੇ ਲੋਕਾਂ ਨੂੰ ਸੱਚ ਦਾ ਰਾਹ ਵਿਖਾਉਣ ਦਾ ਫ਼ੈਸਲਾ ਕੀਤਾ। ਉਸ ਸਮੇਂ ਕਾਫੀ ਝੂਠੇ ਗੁਰੂ ਅਨੇਕਾਂ ਹੀ ਦੇਵਾਂ-ਦਾਨਵਾਂ ਦੀ ਪੂਜਾ ਕਰਕੇ ਆਪਣੇ ਆਪ ਨੂੰ ਅਤੇ ਆਪਣੇ ਚੇਲਿਆਂ ਨੂੰ ਵੀ ਭੁਲੇਖਿਆਂ ਵਿਚ ਪਾ ਰਹੇ ਸਨ।

੨੭-੩੧. ਜਦੋਂ ਸੱਚ ਦਾ ਸੂਰਜ, ਗੁਰੂ ਨਾਨਕ ਸਾਹਿਬ, ਚੜ੍ਹਿਆ (ਪ੍ਰਗਟ ਹੋਇਆ) ਤਾਂ ਪਖੰਡੀ ਅਤੇ ਢੌਂਗੀ ਲੋਕ ਸਭ ਅਲੋਪ ਹੋ ਗਏ। ਗੁਰੂ ਨਾਨਕ ਸਾਹਿਬ ਨੇ ਜੋਗੀਆਂ, ਸਿੱਧਾਂ ਅਤੇ ਸੁਆਰਥੀ ਧਾਰਮਿਕ ਆਗੂਆਂ ਨੂੰ ਇਸ ਲਈ ਸਹਿਮਤ ਕਰਾ ਲਿਆ ਕਿ ਉਨ੍ਹਾਂ ਨੂੰ ਕਰਾਮਾਤਾਂ ਆਦਿ ਦਾ ਤਿਆਗ ਕਰਕੇ ਸੱਚ ਪਛਾਨਣਾ ਚਾਹੀਦਾ ਹੈ।

੩੨-੩੬. ਗੁਰੂ ਨਾਨਕ ਸਾਹਿਬ ਨੇ ਮੱਧ-ਪੂਰਬੀ ਦੇਸ਼ਾਂ ਮੱਕਾ, ਮਦੀਨਾ ਅਤੇ ਬਗਦਾਦ ਵਿਚ ਜਾ ਕੇ ਮੁਸਲਮਾਨ ਵਿਦਵਾਨਾਂ ਨਾਲ ਗੋਸ਼ਟੀਆਂ ਕੀਤੀਆਂ। ਉਨ੍ਹਾਂ ਵੱਲੋਂ ਪੁੱਛੀ, ਪੁੱਛ ਕਿ "ਹਿੰਦੂ ਵੱਡਾ ਕਿ ਮੁਸਲਮਾਨ?" ਦੇ ਜੁਆਬ ਵਿਚ ਗੁਰੂ ਜੀ ਨੇ ਫ਼ੁਰਮਾਇਆ, "ਕੇਵਲ ਚੰਗੇ ਗੁਣ ਹੀ ਬੰਦੇ ਨੂੰ ਸ਼ਾਤੀ ਦੇ ਸਕਦੇ ਹਨ।" ਸ਼ੁਭ ਅਮਲਾਂ ਤੋਂ ਬਿਨਾਂ, ਕਿਸੇ ਵੀ ਧਰਮ ਦਾ ਬੰਦਾ ਹੋਵੇ, ਉਸ ਨੂੰ ਪਛਤਾਉਣਾ ਪਵੇਗਾ।

"ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ ?
ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋਂ ਰੋਈ।
(ਵਾਰ ੧/੩੩, ਭਾਈ ਗੁਰਦਾਸ)

੩੭-੩੮. ਸਾਰੇ ਪ੍ਰਮੁੱਖ ਧਰਮ ਅਸਥਨਾ ਦੀ ਯਾਤਰਾ ਦੁਆਰਾ ਸਭ ਨੂੰ ਏਕ ਪਿਤਾ ਦਾ ਸੰਦੇਸ਼ ਦੇ ਕੇ ਗੁਰੂ ਨਾਨਕ ਸਾਹਿਬ ਨੇ ਕਰਤਾਰਪੁਰ, (ਰਾਵੀ ਦੇ ਕੰਢੇ) ਆਪਣਾ ਟਿਕਾਣਾ ਕੀਤਾ।

੩੯-੪੪. ਗੁਰੂ ਨਾਨਕ ਸਾਹਿਬ ਜੀ ਨੇ ਅੱਚਲ-ਵਟਾਲੇ ਵਿਚ ਸਿੱਧਾਂ ਅਤੇ ਮੁਲਤਾਨ ਵਿਚ ਮੁਸਲਮਾਨ ਫ਼ਕੀਰਾਂ ਨਾਲ ਵੀ ਚਰਚਾ ਕਰਕੇ ਉਨ੍ਹਾਂ ਵਾਹਿਗੁਰੂ ਦੇ ਸ਼ਬਦ ਦਾ ਸੰਦੇਸ਼ ਦਿੱਤਾ।

## ਗੁਰ-ਗੱਦੀ ਅੱਗੇ ਚੱਲੀ :-

੪੫-੪੮. ਗੁਰੂ ਨਾਨਕ ਸਾਹਿਬ ਜੀ ਤੋਂ ਬਾਅਦ ਗੁਰ-ਗੱਦੀ ਗੁਰੂ ਅੰਗਦ ਸਾਹਿਬ ਜੀ, ਗੁਰੂ ਅਮਰ ਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਸਾਹਿਬ ਜੀ ਅਤੇ ਫਿਰ ਗੁਰੂ ਹਰਿਗੋਬਿੰਦ ਜੀ ਨੂੰ ਸੌਂਪੀ ਗਈ। (ਭਾਈ ਗੁਰਦਾਸ ਗੁਰੂ ਹਰਿਗੋਬਿੰਦ

ਜੀ ਦੇ ਸਮੇਂ ਚਲਾਣਾ ਕਰ ਗਏ ਸੀ)

੪੯. ਵਾਹਿਗੁਰੂ ਦਾ ਨਾਮ-ਸਿਮਰਨ, ਉਸ ਅਕਾਲ ਪੁਰਖ ਵਾਹਿਗੁਰੂ ਨੂੰ ਸਮਝਣ (ਅਹਿਸਾਸ ਕਰਨ) ਵਿਚ ਸਹਾਈ ਹੁੰਦਾ ਹੈ। ਸੰਖੇਪ ਸ਼ਬਦਾਂ ਵਿਚ ਗੁਰੂ ਨਾਨਕ ਸਾਹਿਬ ਦਾ ਸੰਦੇਸ਼ ਇਹ ਸੀ ਕਿ ਰੱਬ ਇਕ ਹੈ, ਮਨੁੱਖਤਾ ਇਕ ਹੈ ਅਤੇ ਧਰਮ ਇਕ ਹੈ (ਕਿਸੇ ਵੀ ਰੂਪ ਜਾਂ ਭਾਸ਼ਾ ਵਿਚ ਰੱਬ ਅਤੇ ਉਸ ਦੇ ਬੱਚਿਆਂ ਨਾਲ ਪਿਆਰ ਕਰਨਾ) ਨਫ਼ਰਤ ਹੀ ਹਿੰਸਾ ਅਤੇ ਮਨੁੱਖ ਦੇ ਹੋਰ ਦੁੱਖਾਂ ਦਾ ਕਾਰਨ ਹੈ। ਸਾਨੂੰ ਨਫ਼ਰਤ ਦਾ ਤਿਆਗ ਹੀ ਹਿੰਸਾ ਕਰ ਕੇ ਸਭ ਨੂੰ ਬਰਾਬਰ (ਇਕੋ-ਜਿਹੇ) ਸਮਝਣਾ ਚਾਹੀਦਾ ਹੈ। ਇਸੇ ਆਸ਼ੇ ਦੀ ਪ੍ਰਾਪਤੀ ਲਈ ਹੀ ਸੰਗਤ ਅਤੇ ਪੰਗਤ ਦਾ ਸਿਧਾਂਤ ਬਣਾਇਆ ਗਿਆ ਸੀ।

ਹੁਣ ਇਸ ਸੰਦੇਸ਼ ਦੇ ਜਾਣਕਾਰਾਂ ਦੀ ਇਹ ਜ਼ਿੰਮੇਵਾਰੀ ਬਣਦੀ ਹੈ। ਉਹ ਇਸ ਸੰਦੇਸ਼ ਨੂੰ ਵੱਧ ਤੋਂ ਵੱਧ ਲੋਕਾਂ ਤੱਕ ਪਹੁੰਚਾਉਣ। ਅਜਿਹਾ ਇਸ ਤਰ੍ਹਾਂ ਹੋ ਸਕਦਾ ਹੈ—
(੧) ਸਦਾ ਸਿੱਖ ਬਣ ਕੇ (੨) ਸਿੱਖ ਸਰੂਪੀ ਹੋ ਕੇ ਅਤੇ (੩) ਸਿੱਖ ਜੀਵਨ ਜੀਅ ਕੇ। ਮੌਜੂਦਾ ਸਮੇਂ ਵਿਚ, ਕਈ ਸਿੱਖਾਂ ਨੇ ਤਾਂ ਸਿੱਖ ਫ਼ਿਲਾਸਫ਼ੀ ਦੇ ਅਨੁਸਾਰ ਅਜੇ ਤੱਕ ਜ਼ਿੰਦਗੀ ਜਿਊਣੀ ਵੀ ਨਹੀਂ ਸ਼ੁਰੂ ਕੀਤੀ।

ਸ਼ਾਂਤੀ ਦੇ ਚਾਹਵਾਨ ਲੋਕ ਕਈ ਹੋਰ ਵਿਦਵਾਨਾਂ ਦੀ ਤਰ੍ਹਾਂ ਸਿੱਖ ਧਰਮ ਦੇ ਸਿਧਾਂਤਾਂ ਨੂੰ ਲੱਭ ਲੈਣਗੇ। ਇਹ ਤਾਂ ਕੇਵਲ ਪ੍ਰਮਾਤਮਾ ਜਾਣਦਾ ਹੈ ਕਿ ਕਦੋਂ ਅਤੇ ਕਿਵੇਂ ਸਚਾਈ ਲੋਕਾਂ ਅੱਗੇ ਪ੍ਰਗਟ ਹੋਏਗੀ ਪਰ ਸਾਨੂੰ ਸਿੱਖੀ ਜੀਵਨ ਜੀਅ ਕੇ ਆਪਣਾ ਫਰਜ਼ ਜ਼ਰੂਰ ਪੂਰਾ ਕਰਨਾ ਚਾਹੀਦਾ ਹੈ।

✡ ਗੁਰਬਾਣੀ ਦਾ ਫ਼ੁਰਮਾਨ ਹੈ ਕਿ ਜੇਕਰ ਕੋਈ ਇਕ ਛਿੰਨ (ਸਕਿੰਟ) ਲਈ ਵੀ ਪ੍ਰਮਾਤਮਾ ਦਾ ਨਾਮ ਜਪ ਲੈਂਦਾ ਹੈ ਤਾਂ ਉਹ ਕਾਲ ਦੀ ਫਾਹੀ ਤੋਂ ਬੱਚ ਜਾਂਦਾ ਹੈ। ਤਾਂ ਪ੍ਰਮਾਤਮਾ ਦਾ ਨਾਮ ਜਪਣ ਵਾਲੇ ਸਿੰਘ-ਸੂਰਮੇ (ਸਿੱਖ ਸਿਪਾਹੀ), ਕਿਉਂ ਮਰ ਗਏ ਸੀ ?

ਏਕ ਚਿੱਤ ਜਿਹ ਇਕ ਛਿਨ ਧਿਆਇਓ ॥
ਕਾਲ ਫਾਸ ਕੇ ਬੀਚ ਨ ਆਇਓ ॥

*(ਅਕਾਲ ਉਸਤਤਿ)*

ਇਸ ਸਵਾਲ ਦਾ ਜੁਆਬ ਪਹਿਲਾਂ ਵੀ ਵਿਚਾਰਿਆ ਜਾ ਚੁੱਕਾ ਹੈ। ਇਸ ਦਾ ਸਬੰਧ ਸਦੀਵੀ ਸ਼ਾਂਤੀ ਦੀ ਪ੍ਰਾਪਤੀ ਹੈ ਅਤੇ ਸਰੀਰਕ ਮੌਤ ਨਾਲ ਇਸ ਦਾ ਕੋਈ ਸਬੰਧ ਨਹੀਂ। ਹਰ ਰੋਜ਼ ਪਾਠ ਕਰਨ ਦਾ ਕੀ ਲਾਭ ਜੇ ਸਾਨੂੰ ਉਸ ਦੀ ਸਮਝ ਨਹੀਂ ?

**✡ ਕੀ ਨਾਮ ਸਿਮਰਨ (ਵਾਹਿਗੁਰੂ-ਵਾਹਿਗੁਰੂ ਦਾ ਨਿਰੰਤਰ ਜਾਪ) ਦਾ ਮਹੱਤਵ ਗੁਰਬਾਣੀ ਪੜ੍ਹਨ ਨਾਲੋਂ ਵੱਧ ਹੈ ? ਸਾਡੇ ਜੀਵਨ ਵਿਚ ਇਨ੍ਹਾਂ ਵਿੱਚੋਂ ਕਿਹੜਾ ਜ਼ਿਆਦਾ ਲਾਭਦਾਇਕ ਹੈ ਅਤੇ ਕਿਉਂ ?**

## ਪਾਠ ਕਰਨਾ :-

ਇਸ ਗੱਲ ਨਾਲ ਸਾਰੇ ਸਹਿਮਤ ਹਨ ਕਿ ਗੁਰੂ ਆਗਿਆ ਅਨੁਸਾਰ ਸਾਨੂੰ ਰੋਜ਼ ਨੇਮ ਨਾਲ ਪਾਠ ਕਰਨਾ ਚਾਹੀਦਾ ਹੈ। ਪਾਠ ਕਰਨ ਦੇ ਦੋ ਤਿੰਨ ਪੜਾਅ ਹਨ—

(੧) ਇਸ ਵਿਚਲੇ ਉਪਦੇਸ਼ ਨੂੰ ਪੜ੍ਹਨਾ (ਸੁਣਨਾ)।

(੨) ਇਸ ਉਪਦੇਸ਼ ਨੂੰ ਸਮਝਣਾ।

(੩) ਇਸ ਤੋਂ ਫਾਇਦਾ ਉਠਾਉਣਾ।

ਤੀਸਰੇ ਤੱਕ ਪਹੁੰਚਣ ਲਈ ਪਹਿਲੇ ਦੋ ਪੜਾਅ ਪਾਰ ਕਰਕੇ ਜ਼ਰੂਰੀ ਹਨ। ਜਿਸ ਲਈ ਸ਼ੁਰੂਆਤ ਗੁਰਬਾਣੀ ਪੜ੍ਹਨ ਨਾਲ ਕਰਨੀ ਪਵੇਗੀ। ਇਹ ਗੱਲ ਵੀ ਸਹੀ ਹੈ ਕਿ ਬਿਨਾਂ ਸਮਝਣ ਤੋਂ ਸਿਰਫ ਗੁਰਬਾਣੀ ਨੂੰ ਪੜ੍ਹੀ ਜਾਣ ਦਾ ਫਾਇਦਾ ਵੀ ਕੋਈ ਨਹੀਂ।

ਸਾਡੀ ਜ਼ਿੰਦਗੀ ਵਿਚ ਇਸ ਦੀਆਂ ਕਈ ਉਦਾਹਰਣਾਂ ਮਿਲਦੀਆਂ ਹਨ ਜਦੋਂ ਅਸੀਂ ਪਹਿਲੇ ਜਾਂ ਦੂਜੇ ਪੜਾਅ ’ਤੇ ਪਹੁੰਚ ਕੇ ਹੀ ਰੁੱਕ ਜਾਂਦੇ ਹਾਂ ਅਤੇ ਤੀਸਰੇ ਪੜਾਅ ਤੱਕ ਪਹੁੰਚਦੇ ਹੀ ਨਹੀਂ, ਭਾਵ ਇਸ ਦਾ ਪੂਰਾ ਲਾਭ ਉਠਾਉਂਦੇ ਹੀ ਨਹੀਂ ਅਸੀਂ ਪਤਾ ਹੈ ਕਿ ਕਸਰਤ ਕਰਨਾ ਸਾਡੀ ਸਿਹਤ ਲਈ ਫ਼ਾਇਦੇਮੰਦ ਹੈ, ਪਰ ਫੇਰ ਵੀ ਸਾਡੇ ਵਿੱਚੋਂ ਬਹੁਤੇ ਲੋਕ ਕਸਰਤ ਨਹੀਂ ਕਰਦੇ। ਸਿਗਰਟ-ਬੀੜੀ ਪੀਣਾ ਸਿਹਤ ਲਈ ਹਾਨੀਕਾਰਕ ਹੈ ਪਰ ਫ਼ੇਰ ਵੀ ਲੋਕ ਪੀਂਦੇ ਹਨ। ਇਹ ਜਾਣਦੇ ਹੋਏ ਵੀ ਕਿ ਚੋਰੀ ਕਰਨਾ ਕਾਨੂੰਨੀ ਅਤੇ ਨੈਤਿਕ ਜ਼ੁਰਮ ਹੈ ਕਈ ਲੋਕ ਫਿਰ ਵੀ ਚੋਰੀ ਕਰਦੇ ਹਨ। ਗੁਰ ਉਪਦੇਸ਼ ਤੋਂ ਲਾਭ ਨਾ ਉਠਾਉਣ ਬਾਰੇ ਗੁਰਬਾਣੀ ਦਾ ਫ਼ੁਰਮਾਨ ਹੈ—

ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥<br>
ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੧੩੭੬)*

ਸਾਡਾ ਮਨ ਜਾਣਦਾ ਹੈ ਕਿ ਠੀਕ ਕੀ ਹੈ ਅਤੇ ਗਲਤ ਕੀ; ਪਰ ਫੇਰ ਵੀ ਇਹ ਗਲਤ ਕੰਮਾਂ ਵੱਲ ਪ੍ਰੇਰਦਾ ਹੈ। ਸੁੱਖ ਸ਼ਾਂਤੀ ਦੀ ਪ੍ਰਾਪਤੀ ਲਈ ਸਾਨੂੰ ਮਨ ਨੂੰ ਸਹੀ ਦਿਸ਼ਾ ਵੱਲ ਲਿਜਾਣਾ ਪਵੇਗਾ।

ਸਾਨੂੰ ਇਸ ਗੱਲ ਤੋਂ ਹੌਸਲਾ ਨਹੀਂ ਹਾਰਨਾ ਚਾਹੀਦਾ ਕਿ ਅਸੀਂ ਪਾਠ ਨੂੰ ਸਮਝ ਨਹੀਂ ਸਕਦੇ ਜਾਂ ਆਪਣੀ ਜ਼ਿੰਦਗੀ ਵਿਚ ਉਸ ਉੱਤੇ ਅਮਲ ਨਹੀਂ ਕਰ ਸਕਦੇ। ਸਾਨੂੰ ਗੁਰਬਾਣੀ ਦਾ ਪਾਠ ਕਰਨ ਤੋਂ ਸ਼ੁਰੂਆਤ ਕਰ ਲੈਣੀ ਚਾਹੀਦੀ ਹੈ ਅਤੇ ਫਿਰ ਬੇਸ਼ਕ ਹੌਲੀ-ਹੌਲੀ ਹੀ ਸਹੀ ਫਿਰ ਅੱਗੇ ਵਧਣਾ ਚਾਹੀਦਾ ਹੈ। ਇਕ ਵਾਰੀ ਜੇ ਸਾਨੂੰ ਪਾਠ ਕਰਨ ਦੇ ਲਾਭ ਦਾ ਪਤਾ ਲੱਗ ਜਾਏ ਤਾਂ ਫਿਰ ਸਾਨੂੰ ਪਾਠ ਕਰਨ ਨਾਲ ਅਨੰਦ ਆਉਣ ਲੱਗ ਪੈਂਦਾ ਹੈ। ਉਹ ਲੋਕ ਜਿਹੜੇ ੫੦ ਸਾਲਾਂ ਤੋਂ ਵੀ ਵੱਧ, ਰੋਜ਼ ਜਪੁ ਜੀ ਸਾਹਿਬ ਦਾ ਪਾਠ ਕਰਦੇ ਆ ਰਹੇ ਹਨ, ਉਨ੍ਹਾਂ ਨੂੰ ਅਜੇ ਵੀ ਇਕ ਮਨ, ਇਕ ਚਿਤ ਹੋ ਕੇ ਪਾਠ ਕਰਨ ਨਾਲ ਕੁਝ ਨਾ ਕੁਝ ਨਵਾਂ ਮਿਲਦਾ ਹੈ। ਗੁਰਬਾਣੀ

ਦੇ ਗੁੱਝੇ ਅਰਥ ਕੇਵਲ ਇਸੇ ਅਵਸਥਾ ਵਿਚ ਹੀ ਸਮਝ ਆ ਸਕਦੇ ਹਨ।

ਗੁਰਬਾਣੀ ਦਾ ਪਾਠ ਕਰਨਾ ਇਕ ਚੰਗੀ ਆਦਤ ਹੈ। ਇਸ ਲਈ ਸਾਨੂੰ ਨੇਮ ਅਨੁਸਾਰ ਪਾਠ ਕਰਕੇ ਇਸ ਦੇ ਅਰਥਾਂ ਨੂੰ ਸਮਝਣ ਅਤੇ ਜ਼ਿੰਦਗੀ ਵਿਚ ਧਾਰਨ ਕਰਨ ਦਾ ਯਤਨ ਕਰਨਾ ਚਾਹੀਦਾ ਹੈ। ਜੇ ਕਰ ਅਸੀਂ ਇਸ ਦੇ ਅਰਥ ਚੰਗੀ ਤਰ੍ਹਾਂ ਨਹੀਂ ਵੀ ਸਮਝਦੇ ਅਤੇ ਨਾ ਹੀ ਇਨ੍ਹਾਂ ਦਾ ਪੂਰਾ ਲਾਭ ਉਠਾਉਂਦੇ ਹਾਂ ਫਿਰ ਵੀ ਪਾਠ ਕਰਨ ਦੇ ਕਈ ਹੋਰ ਫਾਇਦੇ ਹਨ। ਕੁਝ ਕਾਰਨ ਹੇਠਾਂ ਦਿੱਤੇ ਗਏ ਹਨ ਜਿਸ ਕਰਕੇ ਰੋਜ਼ ਗੁਰਬਾਣੀ ਦਾ ਪਾਠ ਕਰਨਾ ਚਾਹੀਦਾ ਹੈ—

(੧) ਗੁਰਬਾਣੀ ਕਾਵਿ-ਰਚਨਾ (ਕਵਿਤਾ ਦੇ ਰੂਪ ਵਿਚ) ਹੈ। ਇਸ ਦੀ ਲੈਅ ਅਤੇ ਧੁਨੀ ਦੇ ਕਈ ਨਰੋਏ ਪ੍ਰਭਾਵ ਹਨ। ਇਹ ਉਸੇ ਤਰ੍ਹਾਂ ਸਾਡੀਆਂ ਨਾੜੀਆਂ ਨੂੰ ਠੰਡਕ ਅਤੇ ਮਨ ਨੂੰ ਸ਼ਾਂਤੀ ਪ੍ਰਦਾਨ ਕਰਦੀ ਹੈ ਜਿਵੇਂ ਸੰਗੀਤ ਸੁਣ ਕੇ, ਭਾਵੇਂ ਸਾਨੂੰ ਉਸ ਦੀ ਪੂਰੀ ਸਮਝ ਆਵੇ ਜਾਂ ਨਾ ਆਵੇ।

(੨) ਨਿਤਨੇਮ ਦੇ ਨਿਰੰਤਰ ਅਭਿਆਸ ਨਾਲ ਸਾਡੀ ਅਜੋਕੀ ਭਾਜੜਾਂ ਭਰੀ ਜ਼ਿੰਦਗੀ ਵਿਚ ਸਹਿਜ ਆ ਜਾਂਦਾ ਹੈ। ਇਹ ਗੱਲ ਹੁਣ ਸਾਰੇ ਡਾਕਟਰ ਮੰਨਦੇ ਹਨ ਕਿ ਸਾਨੂੰ ਕੁਝ ਦੇਰ ਜ਼ਰੂਰ, ਸ਼ਾਂਤੀ ਨਾਲ ਚੁੱਪ ਕਰ ਕੇ ਆਪਣਾ ਧਿਆਨ ਲਗਾ ਕੇ ਬੈਠਣਾ ਚਾਹੀਦਾ ਹੈ ਤਾਂ ਕਿ ਅਸੀਂ ਸੰਸਾਰਿਕ ਚਿੰਤਾਵਾਂ ਤੋਂ ਕੁਝ ਦੂਰ ਹੋ ਸਕੀਏ। ਇਸ ਤਰ੍ਹਾਂ ਕੁਝ ਦੇਰ ਇਕਾਗਰ ਚਿਤ ਪਾਠ ਕਰਨ ਨਾਲ ਸਾਨੂੰ ਤਨਾਅ ਅਤੇ ਅਜੋਕੀ ਤੇਜ਼ ਰਫ਼ਤਾਰੀ ਜੀਵਨ ਦੇ ਝਮੇਲਿਆਂ ਤੋਂ ਕੁਝ ਰਾਹਤ ਮਿਲਣ ਦਾ ਲਾਭ ਹੋ ਜਾਂਦਾ ਹੈ।

(੩) ਰੋਜ਼ਾਨਾਂ ਪਾਠ ਕਰਨਾ ਸਾਡੇ ਲਈ ਚੇਤਾਵਨੀ ਹੈ ਕਿ ਸਾਡੀ ਜ਼ਿੰਦਗੀ ਦਾ ਵੀ ਕੋਈ ਮਕਸਦ ਹੈ ਇਸ ਲਈ ਸਹੀ ਰਾਹ 'ਤੇ ਚੱਲਣ ਲਈ ਹਰ ਰੋਜ ਪਾਠ ਕਰਨਾ ਜ਼ਰੂਰੀ ਹੈ।

ਸਾਡੀ ਹਾਲਤ ਉਨ੍ਹਾਂ ਬੱਚਿਆਂ ਵਾਂਗ ਹੈ ਜੋ ਆਪਣੀ ਮਾਂ (ਪ੍ਰਮਾਤਮਾ) ਦੀ ਨਜ਼ਰੋਂ ਓਹਲੇ ਬਾਹਰ ਖੇਡ ਰਹੇ ਹਨ। ਜਦੋਂ ਕੋਈ ਕੰਮ ਹੁੰਦਾ ਹੈ ਤਾਂ ਮਾਂ ਆਵਾਜ਼ ਦਿੰਦੀ ਹੈ "ਬੱਚਿਓ! ਹੁਣ ਖੇਡਣਾ ਬੰਦ ਕਰਕੇ ਅੰਦਰ ਆਓ ਤੇ ਆਪਣੇ ਸਕੂਲ ਦਾ ਕੰਮ ਛੇਤੀ-ਛੇਤੀ ਪੂਰਾ ਕਰੋ।" ਪਹਿਲਾਂ ਤਾਂ ਬੱਚੇ ਮਾਂ ਦੀ ਆਵਾਜ਼ ਅਣਸੁਣੀ ਕਰ ਦਿੰਦੇ ਹਨ ਕਿਉਂ ਕਿ ਉਨ੍ਹਾਂ ਨੂੰ ਖੇਡ ਚੰਗੀ ਲੱਗਦੀ ਹੈ (ਜਿਸ ਤਰ੍ਹਾਂ ਸਾਨੂੰ ਇਹ ਜ਼ਿੰਦਗੀ ਚੰਗੀ ਲੱਗਦੀ ਹੈ)। ਮਾਂ ਵੱਲੋਂ ਬਾਰਬਾਰ ਆਵਾਜ਼ਾਂ ਆਉਣ ਨਾਲ ਬੱਚੇ ਨੂੰ ਮਜ਼ਬੂਰਨ ਘਰ ਆ ਕੇ ਸਕੂਲ ਦਾ ਕੰਮ ਕਰਨਾ ਪੈਂਦਾ ਹੈ। ਰੋਜ਼ ਨੇਮ ਅਨੁਸਾਰ ਪਾਠ ਕਰਨਾ ਵੀ ਸਾਡੇ ਲਈ ਸਾਡੀ ਮਾਂ (ਪ੍ਰਮਾਤਮਾ) ਵੱਲੋਂ ਸੱਦਾ ਹੈ ਜੋ ਸਾਨੂੰ ਯਾਦ ਕਰਾਉਂਦਾ ਹੈ—

"ਭਾਈ! ਤੇਰੀ ਵੀ ਕੋਈ ਜ਼ਿੰਮੇਵਾਰੀ ਹੈ ਅਤੇ ਹੁਣ ਉਹ ਨਿਭਾਉਣ ਦਾ ਸਮਾਂ ਆ ਗਿਆ ਹੈ। ਹੋਰ ਦੇਰੀ ਨਾ ਕਰੋ।" ਸਮਾਂ ਪਾ ਕੇ ਉਹ ਆਪ ਹੀ ਦਿਲ ਲੱਗਾ ਕੇ ਪਾਠ ਕਰਨ ਲੱਗ ਪਵੇਗਾ ਜਿਸ ਨਾਲ ਉਸ ਨੂੰ ਸ਼ਾਂਤੀ ਮਿਲੇਗੀ।

(੪) ਸ਼ਾਮ ਨੂੰ ਆਮ ਤੌਰ 'ਤੇ ਲੋਕ ਆਪਣੇ ਦੋਸਤਾਂ-ਮਿੱਤਰਾਂ ਨਾਲ ਬੈਠ ਕੇ

ਚਾਹ ਪੀਂਦੇ ਗੱਪਾਂ ਮਾਰਦੇ ਹਨ। ਕਈ ਵਾਰੀ ਅਸੀਂ ਕਿੰਨੀ ਕਿੰਨੀ ਦੇਰ ਫ਼ਜ਼ੂਲ ਹੀ ਗੱਲਾਂ ਕਰਦੇ ਰਹਿੰਦੇ ਹਾਂ। ਜੇ ਕਰ ਕੋਈ ਕਹਿੰਦਾ ਹੈ "ਆਉ ਸਮਾਂ ਹੋ ਗਿਆ ਹੈ ਰਹਰਾਸਿ ਸਾਹਿਬ ਦਾ ਪਾਠ ਕਰੀਏ," ਤਾਂ ਉਹ ਲੋਕ ਜਿਹੜੇ ਆਪਣਾ ਅਤੇ ਤੁਹਾਡਾ ਸਮਾਂ ਵਿਅਰਥ ਕਰ ਰਹੇ ਸੀ, ਖਿਸਕ ਜਾਂਦੇ ਹਨ ਪਰ ਜਿਹੜੇ ਰਹਿ ਜਾਂਦੇ ਹਨ ਉਨ੍ਹਾਂ ਲਈ ਇਹ ਸ਼ਾਮ ਫਜ਼ੂਲ ਗੱਪਾਂ ਦੀ ਬਜਾਏ ਪਵਿੱਤਰ ਸੰਗਤ ਦੇ ਰੂਪ ਵਿਚ ਬੀਤਦੀ ਹੈ। ਜਿਸ ਵਿਚ ਮਨ ਨੂੰ ਸ਼ਾਂਤੀ ਮਿਲਦੀ ਹੈ।

(੫) ਜੇ ਕਰ ਕਿਸੇ ਪਕਵਾਨ ਦੀ ਪਰਖ ਕਰਨੀ ਹੋਵੇ ਤਾਂ ਉਸ ਦਾ ਸਵਾਦ ਚੱਖਣਾ ਪੈਂਦਾ ਹੈ। ਜੇ ਕਰ ਕੋਈ ਬੰਦਾ ਸੱਚੇ ਮਨ ਨਾਲ ਪਾਠ ਕਰਨਾ ਸ਼ੁਰੂ ਕਰ ਲੈਂਦਾ ਹੈ (ਭਾਵੇਂ ਉਸ ਨੂੰ ਇਸ ਦੀ ਪੂਰੀ ਸਮਝ ਵੀ ਨਾ ਆਵੇ ਅਤੇ ਸਾਡੇ ਵਿੱਚੋਂ ਬਹੁਤਿਆਂ ਨੂੰ ਨਹੀਂ ਆਉਂਦੀ) ਤਾਂ ਉਸ ਨੂੰ ਆਪਣੀ ਜ਼ਿੰਦਗੀ ਜ਼ਰੂਰ ਚੰਗੇ ਪਾਸੇ ਵੱਲ ਜਾਂਦੀ ਮਹਿਸੂਸ ਹੋਵੇਗੀ। ਮਨ ਵਿਚ ਇਹ ਭਾਵਨਾ ਮਜ਼ਬੂਤ ਹੁੰਦੀ ਹੈ ਕਿ "ਮੈਂ ਪਾਠ ਕਰਦਾ ਹਾਂ, ਇਸ ਲਈ ਮੈਨੂੰ ਇਹ ਬੁਰਾ ਕੰਮ ਨਹੀਂ ਕਰਨਾ ਚਾਹੀਦਾ" ਅਤੇ ਉਸ ਬੰਦੇ ਨੂੰ ਬੁਰਾਈਆਂ ਤੋਂ ਬਚਾਉਂਦੀ ਹੈ ਸਾਨੂੰ ਪਤਾ ਹੈ ਕਿ ਠੀਕ ਕੀ ਹੈ ਅਤੇ ਗਲਤ ਕੀ ਹੈ, ਪਰ ਸਾਡੇ ਵਿਚ ਆਪਣੇ ਮਨ ਨੂੰ ਕਾਬੂ ਕਰਨ ਦੀ ਤਾਕਤ ਨਹੀਂ ਹੈ। ਨੇਮ ਅਨੁਸਾਰ ਪਾਠ ਕਰਨ ਨਾਲ ਸਾਨੂੰ ਮਨ ਕਾਬੂ ਵਿਚ ਰੱਖਣ ਦੀ ਤਾਕਤ ਮਿਲਦੀ ਹੈ।

(੬) ਹੁਣ ਇਹ ਸਵਾਲ, "ਕਿ ਜੇ ਸਮਝ ਨਹੀਂ ਆਉਂਦੀ ਤਾਂ ਮੈਨੂੰ ਪਾਠ ਕਰਨ ਦਾ ਕੀ ਫਾਇਦਾ ?" ਉਸ ਬੰਦੇ ਵਾਸਤੇ ਬੜਾ ਅਰਥ ਭਰਪੂਰ ਬਣ ਜਾਂਦਾ ਹੈ ਜੋ ਰੋਜ਼ ਨੇਮ ਅਨੁਸਾਰ ਗੁਰਬਾਣੀ ਦਾ ਪਾਠ ਕਰਦਾ ਹੈ। ਇਕ ਦਿਨ ਉਸ ਦੀ ਆਤਮਾ ਜ਼ਰੂਰ ਜਾਗੇਗੀ ਅਤੇ ਉਹ ਇਹ ਫ਼ੈਸਲਾ ਕਰ ਲਵੇਗਾ ਕਿ, "ਮੈਂ ਜੋ ਪੜ੍ਹਦਾ ਹਾਂ, ਉਹ ਮੈਨੂੰ ਸਮਝਣਾ ਚਾਹੀਦਾ ਹੈ।" ਅਤੇ ਜਦੋਂ ਉਹ ਇਹ ਜਾਣਦਾ ਹੋਵੇਗਾ ਕਿ ਉਹ ਕੀ ਪੜ੍ਹ ਰਿਹਾ ਹੈ ਤਾਂ ਉਹ ਜ਼ਰੂਰ ਇਸ ਨੂੰ ਆਪਣੇ ਜੀਵਨ ਵਿਚ ਅਮਲੀ ਰੂਪ ਦੇਵੇਗਾ ਅਤੇ ਇਸ ਨਾਲ ਉਸ ਦਾ ਆਪਣਾ ਜੀਵਨ ਤਾਂ ਸੁਖੀ ਬਣੇਗਾ ਹੀ, ਨਾਲ ਹੀ ਆਲੇ-ਦੁਆਲੇ ਵੀ ਉਹ ਇਸ ਖੁਸ਼ੀ ਦਾ ਪਸਾਰਾ ਕਰੇਗਾ।

## ਨਾਮ ਸਿਮਰਨ :-

'ਨਾਮ ਸਿਮਰਨ' ਦਾ ਅਰਥ ਹੈ—ਪ੍ਰਮਾਤਮਾ ਨੂੰ ਯਾਦ ਕਰਨਾ, ਪਿਆਰ ਕਰਨਾ ਅਤੇ ਉਸ ਦੇ ਧਿਆਨ ਵਿਚ ਲੀਨ ਹੋਣਾ। ਸਿਮਰਨ ਕਰਨ ਦੇ ਕਈ ਤਰੀਕੇ ਹਨ। ਆਮ ਪ੍ਰਚਲਤ ਤਰੀਕਾ ਹੈ—ਇਕਾਂਤ ਜਗ੍ਹਾ ਤੇ ਬੈਠ ਕੇ, ਆਪਣੀਆਂ ਅੱਖਾਂ ਬੰਦ ਕਰ ਕੇ ਆਪਣਾ ਧਿਆਨ ਵਾਹਿਗੁਰੂ ਦੇ ਗੁਣਾਂ 'ਤੇ ਕੇਂਦਰਤ ਕਰਨਾ ਅਤੇ ਮਨ ਵਿਚ ਵਾਹਿਗੁਰੂ-ਵਾਹਿਗੁਰੂ ਦਾ ਜਾਪ ਕਰਨਾ। ਇਹ ਜਾਪ ਕਰਨ ਦੀ ਸੁਰ ਜਦੋਂ ਤੁਹਾਡੇ ਸਵਾਸਾਂ ਦੀ ਗਤੀ ਨਾਲ ਇਕਮਿਕ ਹੋਵੇਗੀ ਤਾਂ ਤੁਹਾਡਾ ਮਨ ਵਾਹਿਗੁਰੂ ਦੇ ਧਿਆਨ ਵਿਚ ਜਲਦੀ ਟਿਕੇਗਾ।

ਨਾਮ ਸਿਮਰਨ ਦੇ ਕਈ ਹੋਰ ਤਰੀਕੇ ਵੀ ਹਨ ਜਿਵੇਂ ਕਿ ਗੁਰਬਾਣੀ ਦਾ ਪਾਠ ਕਰਨਾ, ਸੇਵਾ ਕਰਨੀ ਕੀਰਤਨ ਸੁਣਨਾ ਆਦਿ । ਭਾਵ ਇਹ ਕਿ ਆਪਣੇ ਮਨ ਵਿਚ ਕਿਸੇ ਤਰੀਕੇ ਵੀ ਪ੍ਰਮਾਤਮਾ ਦੇ ਗੁਣ ਵਸਾਓ। ਇਹ ਸਾਰੀਆਂ ਗਤੀਵਿਧੀਆਂ ਇਕ ਸਿੱਖ ਦੀ ਜ਼ਿੰਦਗੀ ਦਾ ਜ਼ਰੂਰੀ ਹਿੱਸਾ ਸਮਝੀਆਂ ਜਾਂਦੀਆਂ ਹਨ ਤਾਂ ਕਿ ਉਹ ਸਿਮਰਨ ਦਾ ਪੂਰਾ ਲਾਭ ਉਠਾ ਸਕੇ ।

ਕਿਸੇ ਵੀ ਪੇਸ਼ਾਵਰ ਕੋਰਸ ਦੇ ਦੋ ਹਿੱਸੇ ਹੁੰਦੇ ਹਨ—ਲਿਖਤੀ ਅਤੇ ਪ੍ਰਯੋਗੀ, ਹਰੇਕ ਦੀ ਆਪਣੀ ਮਹੱਤਤਾ ਹੈ । ਬਿਲਕੁਲ ਇਸੇ ਤਰ੍ਹਾਂ ਇਕ ਸਿੱਖ ਨੂੰ ਵੀ ਚਾਹੀਦਾ ਹੈ ਕਿ ਉਹ ਵੀ ਉਪਰ ਦੱਸੇ ਸਾਰੇ ਤਰੀਕਿਆਂ ਨੂੰ ਆਪਣੀ ਜ਼ਿੰਦਗੀ ਵਿਚ ਅਮਲੀ ਰੂਪ ਦੇਵੇ ਅਤੇ ਇਹ ਕੰਮ ਆਪਣੇ ਮੂਡ, ਸਮੇਂ ਹਾਲਾਤ, ਆਲੇ-ਦੁਆਲੇ ਅਤੇ ਲੋੜ ਅਨੁਸਾਰ ਨਿਭਾਇਆ ਜਾ ਸਕਦਾ ਹੈ । ਜਦੋਂ ਅਸੀਂ ਕਿਸੇ ਨੂੰ ਪੂਰੀ ਸ਼ਰਧਾ ਨਾਲ ਪਿਆਰ ਕਰਦੇ ਹਾਂ ਤਾਂ ਉਹ ਸਦਾ ਤੁਹਾਡੇ ਮਨ ਵਿਚ ਵੱਸ ਜਾਂਦਾ ਹੈ ।

**✡ ਕਈ ਗੁਟਕਿਆਂ ਵਿਚ ਬਾਣੀਆਂ ਅਤੇ ਅਰਦਾਸ ਆਮ ਨਾਲੋਂ ਵੱਡੀਆਂ ਕਿਉਂ ਹੁੰਦੀਆਂ ਹਨ ?**

ਹਰੇਕ ਗੁਟਕੇ ਵਿਚ ਇਕੋ ਤਰ੍ਹਾਂ ਦੀਆਂ ਬਾਣੀਆਂ ਹੁੰਦੀਆਂ ਹਨ । ਕਈ ਗੁਟਕਿਆਂ ਵਿਚ ਕੇਵਲ ਰਹਰਾਸਿ ਸਾਹਿਬ ਦੇ ਕੁਝ ਵਾਧੂ ਸ਼ਬਦ ਦਿੱਤੇ ਹੁੰਦੇ ਹਨ। ਹਾਂ ਅਰਦਾਸ, ਜ਼ਰੂਰ ਵੱਖ-ਵੱਖ ਗੁਟਕਿਆਂ ਵਿਚ ਵੱਖ-ਵੱਖ ਤਰ੍ਹਾਂ ਦੀ ਹੁੰਦੀ ਹੈ ਕਿਉਂ ਕਿ ਇਹ ਵੱਖ-ਵਖ ਲਿਖਾਰੀਆਂ ਵੱਲੋਂ ਲਿਖੀ ਹੁੰਦੀ ਹੈ । ਸਾਨੂੰ ਚਾਹੀਦਾ ਹੈ ਕਿ ਅਸੀਂ ਰਹਰਾਸਿ ਅਤੇ ਅਰਦਾਸ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵੱਲੋਂ ਛਾਪੇ ਗੁਟਕੇ ਅਨੁਸਾਰ ਹੀ ਪੜ੍ਹੀਏ ।

ਰਹਰਾਸਿ ਸਾਹਿਬ ਦੀ ਬਾਣੀ ਦੀ ਭਿੰਨਤਾ ਦਾ ਵੀ ਲੰਬਾ ਇਤਿਹਾਸ ਹੈ। ਇਸ ਬਾਣੀ ਨੂੰ ਪਹਿਲਾਂ "ਸੋ-ਦਰੁ" ਦੇ ਨਾਮ ਨਾਲ ਜਾਣਿਆਂ ਜਾਂਦਾ ਸੀ। ਇਸ ਦਾ ਨਾਮ "ਰਹਰਾਸਿ" ਬਾਅਦ ਵਿਚ ਪ੍ਰਚਲਤ ਹੋਇਆ ਹੋ ਸਕਦਾ ਹੈ, ਇਸ ਦੇ ਚੌਥੇ ਸ਼ਬਦ ਵਿਚ ਜੋ ਇਹ ਪੰਕਤੀ ਆਉਂਦੀ ਹੈ—ਹਰਿ ਕੀਰਤਿ ਹਮਰੀ ਰਹਰਾਸਿ ਇਸ ਕਰ ਕੇ ਹੀ ਇਸ ਬਾਣੀ ਦਾ ਨਾਮ ਰਹਰਾਸਿ ਪ੍ਰਚਲਤ ਹੋਇਆ ਹੋਵੇ। ਖਾਲਸਾ ਪੰਥ ਵੱਲੋਂ ਪ੍ਰਵਾਣਿਤ ਸਿੱਖ-ਰਹਿਤ ਮਰਯਾਦਾ ਵਿਚ ਰਹਰਾਸਿ ਸਾਹਿਬ ਇਹਨਾਂ ਦਾ ਸਮੂਹ ਹੈ—

(ੳ) (੧) ਸੋ-ਦਰੁ (੨) ਸੋ-ਪੁਰਖੁ, ਕੁਲ ਨੌਂ ਸ਼ਬਦ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗਾਂ ਦੀ ਸ਼ੁਰੂਆਤ ਤੋਂ ਪਹਿਲਾਂ ਦਿੱਤੇ ਗਏ ਹਨ ।

(ਅ) ਚੌਪਈ, ਸ੍ਵੈਯਾ ਅਤੇ ਦੋਹਿਰਾ ।

(ੲ) ਅੰਤ ਵਿਚ ਅਨੰਦੁ ਸਾਹਿਬ ਦੀਆਂ ਪਹਿਲੀਆਂ ਪੰਜ ਅਤੇ ਆਖ਼ਰੀ ਪਉੜੀ ਅਤੇ ਉਸ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਤ ਵਿਚ ਦਿੱਤੇ ਗਏ ਦੋ ਸਲੋਕ ।

## ਉਪਰੋਕਤ ਰਹਰਾਸਿ ਨਾਲ ਜੋੜੇ ਗਏ ਕੁਝ ਸ਼ਬਦ ਅਤੇ ਇਸ ਦੇ ਕਾਰਨ :-

ਸੋ-ਦਰੁ ਬਾਣੀ ਦਾ ਪਾਠ ਸ਼ੁਰੂ ਕਰਨ ਤੋਂ ਪਹਿਲਾਂ ਇਕ ਰਿਵਾਜ਼ ਅਨੁਸਾਰ ਕੁਝ ਸ਼ਬਦਾਂ ਦਾ ਕੀਰਤਨ ਹੁੰਦਾ ਸੀ, (ਅਕਾਲ ਤਖ਼ਤ ਸਾਹਿਬ 'ਤੇ ਇਹ ਪ੍ਰਥਾ ਅੱਜ ਵੀ ਕਾਇਮ ਹੈ)। ਜਦੋਂ ਇਹ ਕੀਰਤਨ ਸ਼ੁਰੂ ਹੁੰਦਾ ਹੈ ਤਾਂ ਸੰਗਤ ਨੂੰ ਪਤਾ ਲੱਗ ਜਾਂਦਾ ਹੈ ਕਿ ਹੁਣ ਸੋ-ਦਰੁ ਦੀ ਚੌਂਕੀ ਦਾ ਸਮਾਂ ਹੋ ਗਿਆ ਹੈ, ਤਾਂ ਸੰਗਤ ਇਹ ਕੀਰਤਨ ਸੁਣਨ ਲਈ ਉਥੇ ਇਕੱਠੀ ਹੋ ਜਾਂਦੀ ਹੈ। ਇਹ ਕੀਰਤਨ ਸੰਗਤਾਂ ਦਾ ਮਨ ਗੁਰਬਾਣੀ ਨਾਲ ਜੋੜਨ ਵਿਚ ਸਹਾਇਤਾ ਕਰਦਾ ਹੈ। ਮਿੱਥੇ ਸਮੇਂ ਅਨੁਸਾਰ ਕੀਰਤਨ ਸਮਾਪਤ ਹੋ ਕੇ ਰਹਰਾਸਿ ਸਾਹਿਬ ਦਾ ਪਾਠ ਸ਼ੁਰੂ ਹੁੰਦਾ ਹੈ।

ਜਿੱਥੇ ਕਿਸੇ ਗੁਰਦਵਾਰੇ ਵਿਚ ਰਾਗੀ ਸਿੰਘ ਨਾ ਹੋਣ ਕਰਕੇ ਕੀਰਤਨ ਨਾ ਹੋ ਸਕੇ ਤਾਂ ਉੱਥੇ ਸੰਗਤ ਰਲ ਮਿਲ ਕੇ ਸੁਰ ਵਿਚ ਸ਼ਬਦਾਂ ਦਾ ਗਾਇਣ ਕਰਦੀ ਹੈ। ਇਸ ਤਰ੍ਹਾਂ ਕਰਨ ਨਾਲ ਬਾਕੀ ਸਿੱਖਾਂ ਨੂੰ ਸਮਾਂ ਮਿਲ ਜਾਂਦਾ ਹੈ ਕਿ ਉਹ ਇਕੱਤਰ ਹੋ ਜਾਣ ਅਤੇ ਰਹਰਾਸਿ ਸਾਹਿਬ ਦੇ ਪਾਠ ਤੋਂ ਪਹਿਲਾਂ ਆਪਣਾ ਮਨ ਗੁਰੂ ਚਰਨਾਂ ਨਾਲ ਜੋੜ ਲੈਣ।

ਗੁਟਕਿਆਂ ਵਿਚ, ਰਹਰਾਸਿ ਸਾਹਿਬ ਦੇ ਪਾਠ ਨਾਲ, ਪ੍ਰਕਾਸ਼ਕ ਕਈ ਹੋਰ ਸ਼ਬਦ ਵੀ ਛਾਪ ਦਿੰਦੇ ਹਨ ਜੋ ਸੰਗਤ ਵੱਲੋਂ ਆਮ ਤੌਰ 'ਤੇ ਪੜ੍ਹੇ ਜਾਂਦੇ ਹਨ। ਇਹ ਇਸ ਲਈ ਦਿੱਤੇ ਜਾਂਦੇ ਹਨ ਕਿ ਰਹਰਾਸਿ ਸਾਹਿਬ ਦਾ ਪਾਠ ਸ਼ੁਰੂ ਕਰਨ ਤੋਂ ਪਹਿਲਾਂ ਸ਼ਬਦਾਂ ਦਾ ਠੀਕ ਉਚਾਰਣ ਕਰਨਾ ਆ ਜਾਵੇ ਪਰ ਸਮਾਂ ਬਦਲਣ ਨਾਲ, ਲੋਕਾਂ ਨੇ ਇਹ ਸਮਝ ਲਿਆ ਕਿ ਇਹ ਸ਼ਬਦ ਵੀ ਰਹਰਾਸਿ ਸਾਹਿਬ ਦੇ ਪਾਠ ਦਾ ਹੀ ਇਕ ਹਿਸਾ ਹਨ। ਇਸ ਤਰ੍ਹਾਂ ਜਿਵੇਂ ਵੱਖ-ਵੱਖ ਸੰਗਤਾਂ ਵੱਲੋਂ ਵੱਖ-ਵੱਖ ਸ਼ਬਦਾਂ ਦਾ ਗਾਇਨ ਕੀਤਾ ਜਾਂਦਾ ਸੀ, ਇਸ ਲਈ ਰਹਰਾਸਿ ਸਾਹਿਬ ਦਾ ਪਾਠ ਵੱਖ-ਵੱਖ ਗੁਟਕਿਆਂ ਵਿਚ ਵੱਖ-ਵੱਖ ਛਪਣ ਲੱਗ ਗਿਆ।

ਇਸ ਭੁਲੇਖੇ ਨੂੰ ਦੂਰ ਕਰਨ ਲਈ, ਸਿੱਖ ਰਹਿਤ ਮਰਯਾਦਾ ਵਿਚ ਸਪੱਸ਼ਟ ਸ਼ਬਦਾਂ ਵਿਚ ਵਰਣਨ ਹੈ ਕਿ ਰਹਰਾਸਿ ਸਾਹਿਬ ਦਾ ਪਾਠ 'ਸੋ-ਦਰੁ ਤੇਰਾ ਕੇਹਾ...' ਤੋਂ ਸ਼ੁਰੂ ਹੁੰਦਾ ਹੈ ਅਤੇ ਸਲੋਕ ਮ: ਪ: ਤੇਰਾ ਕੀਤਾ ਜਾਤੋ .....' ਤੇ ਖਤਮ ਹੁੰਦਾ ਹੈ। ਕੋਈ ਹੋਰ ਸ਼ਬਦ ਜੋ 'ਸੋ-ਦਰੁ' ਤੋਂ ਪਹਿਲਾਂ ਜਾਂ 'ਤੇਰਾ ਕੀਤਾ...' ਤੋਂ ਬਾਦ ਛਪਿਆ ਹੈ, ਉਹ ਰਹਰਾਸਿ ਸਾਹਿਬ ਦਾ ਹਿੱਸਾ ਨਹੀਂ ਹੈ।

ਕਈ ਸਿੱਖਾਂ ਨੇ ਆਪਣੇ ਆਪ ਹੀ ਚੌਪਈ ਤੋਂ ਬਾਦ ਵੀ ਕੁਝ ਹੋਰ ਬਾਣੀ ਨਾਲ ਜੋੜ ਲਈ ਸੀ। ਖਾਲਸਾ ਪੰਥ ਨੇ ਇਸ ਵਾਧੂ ਬਾਣੀ ਨੂੰ ਰਹਰਾਸਿ ਸਾਹਿਬ ਵਿਚ ਸ਼ਾਮਿਲ ਨਾ ਕਰਨ ਦਾ ਫ਼ੈਸਲਾ ਕੀਤਾ ਹੈ। ਇਸ ਬਾਣੀ ਨੂੰ ਰਹਰਾਸਿ ਸਾਹਿਬ ਦਾ ਹਿੱਸਾ ਸਮਝ ਕੇ ਪੜ੍ਹਨ ਦੀ ਇਜਾਜ਼ਤ ਨਹੀਂ। ਸ਼੍ਰੋਮਣੀ ਕਮੇਟੀ ਅੰਮ੍ਰਿਤਸਰ, ਜਾਂ ਹੋਰ ਸੰਸਥਾਵਾਂ ਵੱਲੋਂ ਛਪੇ ਗੁਟਕਿਆਂ ਵਿਚ ਰਹਿਤ ਮਰਯਾਦਾ ਅਨੁਸਾਰ ਪ੍ਰਵਾਣਿਤ ਰਹਰਾਸਿ ਸਾਹਿਬ ਛਾਪਿਆ ਹੁੰਦਾ ਹੈ। ਕੁਝ ਪ੍ਰਾਈਵੇਟ ਪ੍ਰਕਾਸ਼ਕ ਨਿੱਜੀ ਤੌਰ 'ਤੇ

ਗੁਟਕਿਆਂ ਵਿਚ ਚੌਪਈ ਤੋਂ ਬਾਦ ਕੁਝ ਹੋਰ ਸ਼ਬਦ ਛਾਪ ਦਿੰਦੇ ਹਨ ਜੋ ਕਿ ਸਿੱਖ ਰਹਿਤ ਮਰਯਾਦਾ ਦੇ ਉਲਟ ਹੈ।

ਕਈ ਲੋਕ, ਵਿਦਵਾਨਾਂ ਦੇ ਵਿਚਾਰਾਂ ਅਤੇ ਗੁਰੂ ਖਾਲਸਾ ਪੰਥ ਦੇ ਹੁਕਮ ਨਾਲ ਸਹਿਮਤ ਨਾ ਹੁੰਦੇ ਹੋਏ ਦਲੀਲ ਦਿੰਦੇ ਹਨ ਕਿ ਬਾਣੀ ਜਿੰਨੀ ਵੱਧ ਪੜ੍ਹੀ ਜਾਏ, ਉਤਨੀ ਵਧੇਰੇ ਲਾਭਦਾਇਕ ਹੈ। ਇਸ ਤਰ੍ਹਾਂ ਉਹ ਇਹ ਸੋਚਦੇ ਹਨ ਕਿ ਉਹ ਉਨ੍ਹਾਂ ਲੋਕਾਂ ਨਾਲੋਂ ਜ਼ਿਆਦਾ ਚੰਗੇ ਹਨ ਜੋ ਪੰਥ-ਪ੍ਰਵਾਣਿਤ ਰਹਰਾਸਿ ਸਾਹਿਬ ਦਾ ਪਾਠ ਕਰਦੇ ਹਨ। ਵੱਧ ਬਾਣੀ ਦਾ ਪਾਠ ਕਰਨਾ ਚੰਗੀ ਗੱਲ ਹੈ ਪਰ ਕਿਸੇ ਵਿਅਕਤੀ ਵਿਸ਼ੇਸ਼ ਨੂੰ ਇਹ ਅਧਿਕਾਰ ਨਹੀਂ ਕਿ ਉਹ ਪੰਥ ਪ੍ਰਵਾਣਿਤ ਰਹਰਾਸਿ ਸਾਹਿਬ ਦੇ ਪਾਠ ਵਿਚ ਕੋਈ ਵਾਧਾ ਕਰੇ। ਇਸ ਦਾ ਪਾਠ ਉਸੇ ਤਰ੍ਹਾਂ ਕਰਨਾ ਚਾਹੀਦਾ ਹੈ ਜਿਸ ਤਰ੍ਹਾਂ ਸਾਨੂੰ ਹੁਕਮ ਹੈ। ਬਾਕੀ ਬਾਣੀਆਂ ਜਦੋਂ ਮਰਜ਼ੀ ਕੋਈ ਪੜ੍ਹ ਲਵੇ, ਪਰ ਰਹਰਾਸਿ ਸਾਹਿਬ ਦਾ ਹਿੱਸਾ ਸਮਝ ਕੇ ਨਹੀਂ।

## ਅਨੰਦ-ਕਾਰਜ (ਵਿਆਹ) :-

ਵਿਆਹ ਇਕ ਸੰਸਥਾ ਹੈ ਜੋ ਇਕ ਇਸਤਰੀ ਅਤੇ ਪੁਰਸ਼ ਦਾ ਪਤੀ-ਪਤਨੀ ਦੇ ਰੂਪ ਵਿਚ ਜੀਵਨ-ਬਤੀਤ ਕਰਨਾ ਪ੍ਰਵਾਨ ਕਰਦੀ ਹੈ। ਇਸ ਸੰਸਥਾ ਦਾ ਕੰਮ-ਕਾਜ ਕੇਵਲ ਧਾਰਮਿਕ ਸਿਧਾਂਤਾਂ 'ਤੇ ਹੀ ਨਿਰਭਰ ਨਹੀਂ, ਬਲਕਿ ਸਮਾਜਿਕ ਅਤੇ ਨੈਤਿਕ ਕਦਰਾਂ-ਕੀਮਤਾਂ ਤੇ ਵੀ ਨਿਰਭਰ ਕਰਦਾ ਹੈ ਜੋ ਲੋਕਾਂ ਵਿਚ ਪ੍ਰਚਲਤ ਹਨ। ਇਹ ਕਦਰਾਂ-ਕੀਮਤਾਂ ਹਰ ਸਮਾਜ ਅਤੇ ਹਰ ਧਰਮ ਦੀਆਂ ਵੱਖ-ਵੱਖ ਹੁੰਦੀਆਂ ਹਨ ਇਸ ਲਈ ਵਿਆਹ ਸਬੰਧੀ ਪ੍ਰਸ਼ਨਾਂ ਦੇ ਉੱਤਰ ਵੀ ਹਰ ਧਰਮ ਜਾਂ ਸਮਾਜ ਵੱਲੋਂ ਵੱਖ-ਵੱਖ ਦਿੱਤੇ ਜਾਂਦੇ ਹਨ। ਸਹੀ ਜੁਆਬ ਉਸ ਫ਼ਿਰਕੇ (ਸਮਾਜ) ਉੱਤੇ ਹੀ ਨਿਰਭਰ ਕਰਦੇ ਹਨ ਜਿਸ ਨਾਲ ਇਹ ਸਬੰਧਿਤ ਹਨ।

ਕਿਸੇ ਫ਼ਿਰਕੇ ਵਿਚ ਔਰਤ ਲਈ ਘੁੰਢ ਕੱਢਣਾ ਵੀ ਜ਼ਰੂਰੀ ਸਮਝਿਆ ਜਾਂਦਾ ਹੈ ਜਦ ਕਿ ਕਿਸੇ ਹੋਰ ਵਿਚ ਔਰਤ ਨੂੰ ਸਮਾਜ ਵਿਚ ਵਿਚਰਨ ਲਈ ਆਪਣੇ ਸਰੀਰ ਦੇ ਕੁਝ ਹਿੱਸੇ ਢੱਕਣੇ ਪੈਂਦੇ ਹਨ। ਕਿਸੇ ਹੋਰ ਫ਼ਿਰਕੇ ਵਿਚ ਔਰਤ ਅਤੇ ਪੁਰਸ਼ ਦੇ ਆਪਸੀ ਸਬੰਧਾਂ ਬਾਰੇ ਕੋਈ ਚਿੰਤਾ ਨਹੀਂ ਕਰਦਾ ਜਦ ਕਿ ਕਈ ਫ਼ਿਰਕਿਆਂ ਵਿਚ ਕਿਸੇ ਇਕਾਂਤ ਜਗ੍ਹਾ ਤੇ ਕਿਸੇ ਲੜਕੀ ਨਾਲ ਗੱਲ ਕਰਨਾ ਵੀ ਮਾੜਾ ਸਮਝਿਆ ਜਾਂਦਾ ਹੈ। ਕਿਸੇ ਸਮਾਜ ਵਿਚ ਲੜਕੀਆਂ ਨਾਲ ਹੱਥ ਮਿਲਾਉਣ ਦੀ ਇਜਾਜ਼ਤ ਵੀ ਨਹੀਂ ਹੁੰਦੀ ਜਦ ਕਿ ਕਿਸੇ ਹੋਰ ਵਿਚ ਲੜਕੀਆਂ ਨਾਲ ਸ਼ਰੇਆਮ ਗਲਵਕੜੀ ਪਾ ਕੇ ਮਿਲਣਾ ਅਤੇ ਮੂੰਹ ਚੁੰਮਣਾ ਵੀ ਆਮ ਗੱਲ ਹੈ।

ਵਿਆਹ ਦੇ ਕਈ ਪੱਖ ਹੁੰਦੇ ਹਨ ਕਿ ਕਾਨੂੰਨੀ, ਸਮਾਜਿਕ, ਨੈਤਿਕ ਅਤੇ ਧਾਰਮਿਕ। ਵੱਖ-ਵੱਖ ਹਾਲਤਾਂ ਵਿਚ ਇਨ੍ਹਾਂ ਦੀ ਵੱਖ-ਵੱਖ ਮਹਾਨਤਾ ਹੁੰਦੀ ਹੈ। ਕੁਝ ਥਾਵਾਂ 'ਤੇ ਧਰਮ ਨੂੰ ਬਿਲਕੁਲ ਨਜ਼ਰ-ਅੰਦਾਜ਼ ਕਰ ਦਿੱਤਾ ਜਾਂਦਾ ਹੈ। ਸਬੰਧਿਤ ਲੜਕਾ-ਲੜਕੀ ਅਦਾਲਤ ਵਿਚ ਜਾ ਕੇ ਫ਼ਾਰਮ ਭਰ ਕੇ ਅਤੇ ਬਿਨਾਂ ਕਿਸੇ ਧਾਰਮਿਕ

ਰਸਮ-ਰੀਤ ਤੋਂ ਵਿਆਹ ਕਰਵਾ ਸਕਦੇ ਹਨ। ਕਈ ਵਾਰੀ ਵਿਆਹ ਦੀ ਪ੍ਰੀਭਾਸ਼ਾ ਇਸ ਤਰ੍ਹਾਂ ਦਿੱਤੀ ਜਾਂਦੀ ਹੈ ਕਿ ਵਿਆਹ ਇਕ ਸਮਾਜਿਕ, ਧਾਰਮਿਕ ਅਤੇ ਕਾਨੂੰਨੀ ਤੌਰ 'ਤੇ ਪ੍ਰਵਾਣਿਤ ਮਰਦ ਅਤੇ ਇਸਤਰੀ ਦਾ ਮੇਲ ਹੈ।

ਸਿੱਖ ਧਰਮ ਅਨੁਸਾਰ, ਵਿਆਹ ਪਤੀ-ਪਤਨੀ ਵਿਚ ਇਕ ਪਵਿੱਤਰ ਸਬੰਧ (ਰਿਸ਼ਤਾ) ਹੈ, ਜਿਸ ਨਾਲ ਪਤੀ-ਪਤਨੀ ਰਲ ਮਿਲ ਕੇ ਮਨੁੱਖੀ ਜੀਵਨ ਦਾ ਨਿਸ਼ਾਨਾ ਹਾਸਿਲ ਕਰਦੇ ਹਨ। ਉਹ ਦੋਵੇਂ, ਆਪਣੀ ਜ਼ਿੰਦਗੀ ਵਿਚ ਸਫ਼ਲਤਾ ਹਾਸਿਲ ਕਰਨ ਲਈ, ਇਕ ਨਿਸ਼ਾਨਾ ਮਿੱਥਦੇ ਹਨ ਅਤੇ ਰੱਲ ਕੇ ਉਸ ਨੂੰ ਹਾਸਿਲ ਕਰਨ ਦੀ ਕੋਸ਼ਿਸ਼ ਕਰਦੇ ਹਨ।

ਮਨੁੱਖੀ ਜਨਮ ਦਾ ਨਿਸ਼ਾਨਾ ਹੈ—ਸੱਚ (ਪ੍ਰਮਾਤਮਾ) ਦੀ ਪ੍ਰਾਪਤੀ। ਸਿੱਖ ਧਰਮ ਦੇ ਨਜ਼ਰੀਏ ਤੋਂ ਦੇਖੀਏ ਤਾਂ ਪਤੀ ਜਾਂ ਪਤਨੀ ਜੀਵਨ ਰਾਹ ਵਿਚ ਨਾਲੋਂ ਨਾਲ ਚੱਲਣ ਵਾਲੇ ਜੀਵਨ-ਸਾਥੀ ਹਨ। ਆਪਸੀ ਨਿਰਭਰਤਾ (ਇਕ ਦੂਸਰੇ ਉਪਰ ਨਿਰਭਰ ਹੋਣਾ) ਸੂਝ-ਬੂਝ ਅਤੇ ਆਪਸੀ ਸਬੰਧ ਇਤਨੇ ਮਜ਼ਬੂਤ ਹੁੰਦੇ ਹਨ ਕਿ ਪਤੀ ਪਤਨੀ ਇਕ-ਆਤਮਾ ਬਣ ਕੇ ਰਹਿੰਦੇ ਹਨ, ਭਾਵ ਕਿ ਉਹ ਇਕ ਇਕਾਈ ਵਾਂਗ ਜੀਵਨ ਜੀਉਂਦੇ ਹਨ। ਇਸ ਲਈ ਇਕ ਸਿੱਖ ਨੂੰ ਚਾਹੀਦਾ ਹੈ ਕਿ ਉਹ ਕਿਸੇ ਸਿੱਖ ਨਾਲ ਹੀ ਵਿਆਹ ਕਰਾਵੇ। ਭਾਵੇ ਉਹ ਕਿਸੇ ਵੀ ਜ਼ਾਤ, ਰੰਗ, ਦੇਸ਼ ਜਾਂ ਫ਼ਿਰਕੇ ਦਾ ਹੋਵੇ। ਜੇਕਰ ਦੋਵੇਂ ਹੀ ਇਕੋ ਧਰਮ ਦੇ ਹੋਣ ਤਾਂ ਉਨ੍ਹਾਂ ਨੂੰ ਜ਼ਿੰਦਗੀ ਦਾ ਨਿਸ਼ਾਨਾ ਪ੍ਰਾਪਤ ਕਰਨ ਲੱਗਿਆਂ ਆਸਾਨੀ ਹੋਵੇਗੀ। ਇਕੋ ਹੀ ਬਰਾਦਰੀ ਨੂੰ ਇਸ ਲਈ ਪਹਿਲ ਦਿੱਤੀ ਜਾਂਦੀ ਹੈ ਕਿਉਂਕਿ ਇਸ ਵਿਚ ਇਕ ਦੂਸਰੇ ਨੂੰ ਸਮਝਣ ਵਿਚ ਸੌਖ ਮਹਿਸੂਸ ਹੁੰਦੀ ਹੈ ਪਰ ਇਸ ਦਾ ਮਤਲਬ ਇਹ ਨਹੀਂ ਕਿ ਬਾਕੀ ਬਰਾਦਰੀਆਂ ਜਾਂ ਫ਼ਿਰਕੇ ਚੰਗੇ-ਮਾੜੇ ਹਨ। ਇਕ ਸਿੱਖ, ਗ਼ੈਰ-ਸਿੱਖ ਪਰਿਵਾਰ ਵਿਚ ਵਿਆਹ ਕਰਵਾ ਸਕਦਾ ਹੈ ਪਰ ਵਿਆਹ ਤੋਂ ਪਹਿਲਾਂ ਇਹ ਗੱਲ ਯਕੀਨੀ ਬਣਾ ਲੈਣੀ ਚਾਹੀਦੀ ਹੈ ਕਿ ਉਹ ਗ਼ੈਰ-ਸਿੱਖ, ਸਿੱਖ ਧਰਮ ਅਨੁਸਾਰ ਸਿੱਖੀ ਜੀਵਨ ਬਤੀਤ ਕਰਨ ਲਈ ਤਿਆਰ ਹੈ।

### *ਅੰਤਰ-ਜਾਤੀ ਵਿਆਹ :-*

ਦੋ ਵੱਖ-ਵੱਖ ਧਰਮਾਂ ਨੂੰ ਮੰਨਣ ਵਾਲਿਆਂ ਦਾ ਵਿਆਹ ਆਮ ਤੌਰ 'ਤੇ ਸਫ਼ਲ ਨਹੀਂ ਹੁੰਦਾ। ਇਹ ਵਿਆਹ ਕੀਤਾ ਜਾ ਸਕਦਾ ਹੈ ਪਰ ਜੀਵਿਆ ਨਹੀਂ ਜਾ ਸਕਦਾ ਇਹ ਕਿਵੇਂ ਹੋ ਸਕਦਾ ਕਿ ਇਕ ਆਤਮਾ ਦੇ ਦੋ ਧਰਮ ਹੋਣ ? ਕੋਈ ਵੀ ਬੰਦਾ ਇਕ ਸਮੇਂ 'ਤੇ ਦੋ ਵੱਖ-ਵੱਖ ਰਾਹਾਂ 'ਤੇ ਨਹੀਂ ਚੱਲ ਸਕਦਾ। ਇਕ ਵਿਵਾਹਿਤ ਜੋੜੇ ਦੇ ਇਕੋ ਸਮੇਂ ਦੋ ਧਰਮ ਨਹੀਂ ਹੋ ਸਕਦੇ। ਧਰਮ ਕੇਵਲ ਜਾਣੀ ਜਾ ਸਕਣ ਵਾਲੀ ਫ਼ਿਲਾਸਫ਼ੀ ਨਹੀਂ ਬਲਕਿ ਇਹ ਤਾਂ ਇਕ ਮਾਰਗ ਹੈ ਜਿਸ ਉੱਪਰ ਚੱਲਣਾ ਹੈ। ਕਿਸੇ ਦੂਸਰੇ ਧਰਮ ਦੇ ਬੰਦੇ ਦੀ ਇੱਜ਼ਤ ਕਰਨਾ ਹੋਰ ਗੱਲ ਹੈ ਅਤੇ ਉਸ ਨਾਲ ਜੀਵਨ-ਸਾਥੀ ਬਣ ਕੇ ਰਹਿਣਾ ਬਿਲਕੁਲ ਹੀ ਫ਼ਰਕ ਹੈ।"

ਇਸ ਨੂੰ ਵਿਸਥਾਰ ਨਾਲ ਸਮਝਣ ਲਈ ਅਸੀਂ ਆਪਣੀ ਸਮਾਜਿਕ ਜ਼ਿੰਦਗੀ

ਵਿੱਚੋਂ ਉਦਾਹਰਣ ਲੈਂਦੇ ਹਾਂ। ਇਕ ਬੰਦਾ ਕਦੀ ਵੀ ਦੋ ਵੱਖ-ਵੱਖ ਰਾਜਨੀਤਿਕ ਪਾਰਟੀਆਂ ਦਾ ਮੈਂਬਰ (ਇਕੋ ਸਮੇ 'ਤੇ) ਨਹੀਂ ਹੋ ਸਕਦਾ। ਹਾਲਾਂ ਕਿ ਬੇਈਮਾਨੀ ਅਤੇ ਝੂਠ ਬਹੁਤੇ ਰਾਜਨੀਤਿਕਾਂ ਦੀ ਜ਼ਿੰਦਗੀ ਦਾ ਹਿੱਸਾ ਹੁੰਦੇ ਹਨ ਪਰ ਫੇਰ ਵੀ ਉਨ੍ਹਾਂ ਨੂੰ ਮੈਂਬਰ ਬਣਨ ਲਈ ਇਕ ਹੀ ਰਾਜਨੀਤਿਕ ਪਾਰਟੀ ਚੁਣਨੀ ਪੈਂਦੀ ਹੈ। ਜੇ ਕਰ ਉਨ੍ਹਾਂ ਵਿੱਚੋਂ ਕੋਈ ਦੂਸਰੀ ਪਾਰਟੀ ਦਾ ਮੈਂਬਰ ਬਣਦਾ ਹੈ ਤਾਂ ਪਹਿਲੀ ਪਾਰਟੀ ਵਿਚ ਉਸ ਦੀ ਮੈਂਬਰਸ਼ਿਪ ਆਪਣੇ-ਆਪ ਖਤਮ ਹੋ ਜਾਂਦੀ ਹੈ।

ਦੋ ਵੱਖ-ਵੱਖ ਧਰਮਾਂ ਦੇ ਬੰਦਿਆਂ ਵਿਚਕਾਰ ਵਿਆਹ ਦੀ ਸ਼ੁਰੂਆਤ ਹੀ ਨਹੀਂ ਹੋ ਸਕਦੀ ਜਦ ਕਿ ਸਚਾਈ ਅਤੇ ਵਫ਼ਾਦਾਰੀ ਹਰੇਕ ਧਰਮ ਦੀਆਂ ਪਹਿਲੀਆਂ ਸ਼ਰਤਾਂ ਹਨ। ਦਰਸ਼ਕ ਦੇ ਤੌਰ 'ਤੇ ਬੇਸ਼ਕ ਕੋਈ ਮੰਦਰ, ਗੁਰਦੁਆਰੇ, ਮਸਜਿਦ ਜਾਂ ਚਰਚ (ਗਿਰਜਾ) ਵਿਚ ਜਾਵੇ ਪਰ ਉਸ ਨੂੰ ਇਹ ਲਾਜ਼ਮੀ ਪਤਾ ਹੋਣਾ ਚਾਹੀਦਾ ਹੈ ਕਿ ਉਸ ਦਾ ਆਪਣਾ ਧਰਮ ਕਿਹੜਾ ਹੈ। ਆਪਣੇ ਆਪ ਨੂੰ ਧਰਮੀ ਕਹਾਉਣ ਵਾਲੇ ਬੰਦੇ ਨੂੰ ਚਾਹੀਦਾ ਹੈ ਕਿ ਉਹ ਕਦੇ ਵੀ ਆਪਣੇ ਜੀਵਨ-ਸਾਥੀ ਨਾਲ ਧੋਖਾ ਨਾ ਕਰੇ। ਕੋਈ ਵੀ ਬੰਦਾ ਕਿਸੇ ਦੂਸਰੇ ਧਰਮ ਵਿਚ ਪੈਦਾ ਹੋਏ ਬੰਦੇ ਨਾਲ ਵਿਆਹ ਕਰਵਾ ਸਕਦਾ ਹੈ ਪਰ ਵਿਆਹ ਤੋਂ ਪਹਿਲਾਂ ਉਨ੍ਹਾਂ ਨੂੰ ਇਹ ਫ਼ੈਸਲਾ ਕਰਨਾ ਪਏਗਾ ਕਿ ਵਿਆਹ ਤੋਂ ਬਾਅਦ ਉਹ ਕਿਹੜਾ 'ਇਕ' ਧਰਮ ਅਪਨਾਉਣਗੇ।

ਇਕੱਠੇ ਰਹਿਣ ਦੇ ਨਾਲ-ਨਾਲ ਵਿਆਹ ਦਾ ਮਕਸਦ ਪਰਿਵਾਰ ਬਣਾਉਣਾ ਵੀ ਹੈ। ਜੇ ਜੀਵਨ-ਸਾਥੀ ਵੱਖ-ਵੱਖ ਧਰਮਾਂ ਦੇ ਹਨ ਤਾਂ ਬੱਚਿਆਂ ਲਈ ਵੀ ਆਪਣੀ ਜ਼ਿੰਦਗੀ ਵਿਚ ਸਹੀ ਰਾਹ ਚੁਣਨਾ ਔਖਾ ਹੋਵੇਗਾ। ਦਲੀਲ ਤਾਂ ਇਹ ਵੀ ਦਿੱਤੀ ਜਾਂਦੀ ਹੈ ਕਿ ਬੱਚਿਆਂ ਨੂੰ ਦੋਹਾਂ ਧਰਮਾਂ ਦਾ ਗਿਆਨ ਕਰਾਇਆ ਜਾਵੇ ਅਤੇ ਜਦੋਂ ਉਹ ਵੱਡੇ ਹੋ ਜਾਣ ਤਾਂ ਉਹ ਆਪਣੀ ਇੱਛਾ ਅਨੁਸਾਰ ਧਰਮ ਚੁਣਨ। ਦੇਖਣ ਨੂੰ ਬੇਸ਼ਕ ਇਹ ਠੀਕ ਲੱਗੇ ਪਰ ਅਸਲ ਵਿਚ ਇਸ ਵਿਚ ਬਹੁਤ ਮੁਸ਼ਕਿਲਾਂ ਆ ਸਕਦੀਆਂ ਹਨ।

ਉਪਰੋਕਤ ਦਰਸਾਏ ਗਏ ਅਨੰਦ-ਕਾਰਜ ਦੇ ਸਿੱਖ ਸਿਧਾਂਤਾਂ ਨੂੰ ਹੋਰਨਾਂ ਧਰਮਾਂ ਨੇ ਵੀ ਮੰਨਿਆ ਹੈ। 'Free Lance Star' ਅਖ਼ਬਾਰ ਦੇ ਦਸੰਬਰ ੯, ੧੯੯੯ ਦੇ ਅੰਕ ਵਿਚ ਹੇਠ ਲਿਖੀ ਖ਼ਬਰ ਦਿੱਤੀ ਗਈ ਸੀ।

ਪੈਨਲਿਸਟ ਕਹਿੰਦਾ ਹੈ—

"ਬੱਚਿਆਂ ਲਈ ਇਕ ਧਰਮ ਸਭ ਤੋਂ ਵਧੀਆ ਹੈ":-

*ਈਸਾਈ-ਯਹੂਦੀ ਮਾਤਾ-ਪਿਤਾ ਤੋਂ ਹੋਏ ਬੱਚੇ ਮਨੋਵਿਗਿਆਨਿਕ ਤੌਰ 'ਤੇ ਤੰਦਰੁਸਤ ਹੁੰਦੇ ਹਨ ਜੇਕਰ ਉਹ ਮਾਤਾ ਜਾਂ ਪਿਤਾ ਵਿੱਚੋਂ ਕਿਸੇ ਇਕ ਦੇ ਧਰਮ ਅਨੁਸਾਰ ਪਾਲੇ ਜਾਣ, ਬਜਾਇ ਕਿ ਦੋਹਾਂ ਦੇ ਧਰਮਾਂ ਜਾਂ ਬਿਨਾਂ ਕਿਸੇ ਧਰਮ ਦੇ।*

ਇਸ ਸਰਵੇਖਣ ਵਿਚ Los Angles ਦੇ ਇਕ ਸੁਧਾਰਵਾਦੀ ਮਾਹਿਰ ਨੇ ਕਿਹਾ ਕਿ "ਵੱਖ-ਵੱਖ ਧਰਮਾਂ ਨੂੰ ਮੰਨਣ ਵਾਲੇ ਮਾਤਾ-ਪਿਤਾ, ਜਿਹੜੇ ਆਪਣੇ ਬੱਚਿਆਂ ਨੂੰ ਇਕ ਧਰਮ ਅਨੁਸਾਰ ਨਹੀਂ ਪਾਲਦੇ ਜਾਂ ਬੱਚਿਆਂ ਤੋਂ ਇਹ ਆਸ ਰੱਖਦੇ ਹਨ

ਕਿ ਉਹ ਆਪਣੇ-ਆਪ ਹੀ ਕਿਸੇ ਧਰਮ ਅਨੁਸਾਰ ਜ਼ਿੰਦਗੀ ਜੀਊਣ ਦਾ ਨਿਰਣਾ ਕਰ ਲੈਣ; ਅਜਿਹੇ ਮਾਤਾ-ਪਿਤਾ ਨੂੰ ਇਕ ਖਤਰਨਾਕ ਦੁਚਿਤੀ ਦਾ ਸਾਹਮਣਾ ਕਰਨਾ ਪੈਂਦਾ ਹੈ।"

## *ਅਨੰਦ-ਕਾਰਜ ਮਰਿਆਦਾ :-*

ਇਥੇ ਇਹ ਵਰਣਨਯੋਗ ਹੈ ਕਿ ਸਿੱਖ-ਧਰਮ ਅਨੁਸਾਰ ਵਿਆਹ ਤੋਂ ਪਹਿਲਾਂ ਜਾਂ ਬਾਅਦ ਵਿਚ ਕਿਸੇ ਪਰ-ਇਸਤਰੀ ਜਾਂ ਪਰ-ਪੁਰਖ ਨਾਲ ਸਬੰਧ ਰੱਖਣਾ ਕੁਰਹਿਤ ਹੈ। ਉਸ ਨੂੰ ਧਰਮ ਤੋਂ ਖਾਰਜ ਸਮਝਿਆ ਜਾਂਦਾ ਹੈ ਅਥਵਾ ਪਤਿਤ ਹੋ ਜਾਂਦਾ ਹੈ। ਤਜਰਬੇ ਤੋਂ ਇਹ ਸਾਬਿਤ ਹੋ ਚੁੱਕਾ ਹੈ ਕਿ ਭਾਵੇਂ ਸ਼ੁਰੂ ਵਿਚ ਧਰਮ ਨਾਲੋਂ ਸਾਥੀ ਜ਼ਿਆਦਾ ਆਕਰਸ਼ਿਤ ਕਰਦਾ ਹੈ ਪਰ ਛੇਤੀ ਹੀ ਧਰਮ ਦੀ ਮਹਾਨਤਾ ਵੱਧ ਜਾਂਦੀ ਹੈ। ਐਸੀ ਅਵਸਥਾ ਵਿਚ ਪਤੀ-ਪਤਨੀ ਆਪਣੇ ਆਪ ਨੂੰ ਜ਼ਿਆਦਾ ਮੁਸ਼ਕਿਲ ਵਿਚ ਮਹਿਸੂਸ ਕਰਦੇ ਹਨ। ਇਸ ਲਈ ਚਾਹੀਦਾ ਹੈ ਕਿ ਗ਼ੈਰ-ਸਿੱਖ ਨਾਲ ਵਿਆਹ ਕਰਾਉਣ ਤੋਂ ਪਹਿਲਾਂ ਹੀ ਸਿੱਖ-ਧਰਮ ਅਨੁਸਾਰ ਜੀਵਨ ਜੀਊਣਾ ਆਰੰਭ ਕਰਨ ਦੇਵੇ ਤਾਂ ਜੋ ਜੀਵਨ ਆਨੰਦ-ਮਈ ਬਣ ਸਕੇ।

(ਅਨੰਦ-ਕਾਰਜ ਦੀ ਸਹੀ ਮਰਿਆਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਛਪੀ ਪੰਥ ਪ੍ਰਵਾਣਿਤ ਸਿੱਖ-ਰਹਿਤ ਮਰਿਆਦਾ ਨਾਮੀ ਪੁਸਤਕਾ ਵਿਚ ਵਿਸਥਾਰ ਵਿਚ ਦਿੱਤੀ ਗਈ ਹੈ। ਵੇਰਵੇ ਲਈ ਪਾਠਕ ਇਹ ਪੁਸਤਕ ਦੇਖ ਸਕਦੇ ਹਨ।)

## *ਪੁਨਰ-ਜਨਮ :-*

**☆ ਸਿੱਖ ਦੇ ਮ੍ਰਿਤਕ ਸਰੀਰ ਨੂੰ ਦਫ਼ਨਾ ਦੇਣਾ ਚਾਹੀਦਾ ਹੈ ਜਾਂ ਇਸ ਦਾ ਸੰਸਕਾਰ ਕਰਨਾ ਚਾਹੀਦਾ ਹੈ? ਮੌਤ ਤੋਂ ਬਾਅਦ ਸਰੀਰ ਕਿੱਥੇ ਜਾਂਦਾ ਹੈ?**

ਸਿੱਖ ਧਰਮ ਵਿਚ ਇਸ ਗੱਲ ਦੀ ਕੋਈ ਪਾਬੰਦੀ ਨਹੀਂ ਕਿ ਮ੍ਰਿਤਕ ਸਰੀਰ ਨੂੰ ਕਿਸ ਤਰੀਕੇ ਨਿਪਟਾਇਆ ਜਾਏ। ਲੋਕ ਮ੍ਰਿਤਕ ਸਰੀਰ ਨੂੰ ਜਲ-ਪ੍ਰਵਾਹ ਕਰ ਸਕਦੇ ਹਨ, ਸੰਸਕਾਰ ਕਰ ਸਕਦੇ ਹਨ ਜਾਂ ਕੋਈ ਹੋਰ ਸੁਖਾਲੇ, ਪਰ ਇੱਜ਼ਤਦਾਰ, ਤਰੀਕੇ ਨਾਲ ਇਸ ਨੂੰ ਨਿਪਟਾ ਸਕਦੇ ਹਨ। ਇਨ੍ਹਾਂ ਵਿੱਚੋਂ ਅਪਣਾਇਆ ਕੋਈ ਵੀ ਤਰੀਕਾ ਕਿਸੇ ਤਰ੍ਹਾਂ ਨਾਲ ਵੀ ਆਤਮਾ 'ਤੇ ਕੋਈ ਮਾੜਾ ਜਾਂ ਚੰਗਾ ਅਸਰ ਨਹੀਂ ਪਾਉਂਦਾ।

ਆਮ ਤੌਰ 'ਤੇ ਸਿੱਖ ਦਾਹ-ਸੰਸਕਾਰ ਕਰਦੇ ਹਨ ਕਿਉਂਕਿ ਇਹ ਇਕ ਸੁਖਾਲਾ ਤਰੀਕਾ ਹੈ। ਦਾਹ-ਸੰਸਕਾਰ ਇਸ ਕਰ ਕੇ ਨਹੀਂ ਕੀਤਾ ਜਾਂਦਾ ਕਿ ਇਸ ਨਾਲ ਆਤਮਾ ਸਵਰਗ ਵਿਚ ਜਾਏਗੀ। ਦੂਸਰੇ ਧਰਮਾਂ ਵੱਲ ਨਜ਼ਰ ਮਾਰੀਏ ਤਾਂ ਪਤਾ ਲੱਗਦਾ ਹੈ ਕਿ ਹੋਰਨਾਂ ਧਰਮਾਂ ਦਾ ਇਹ ਵਿਸ਼ਵਾਸ ਹੈ ਕਿ ਮ੍ਰਿਤਕ ਸਰੀਰ ਦਾ ਨਿਪਟਾਰਾ ਕਰਨਾ ਇਕ ਧਰਮਿਕ-ਰਸਮ ਹੈ ਅਤੇ ਇਹ ਰਸਮ ਉਨ੍ਹਾਂ ਦੇ ਧਾਰਮਿਕ-ਅਸੂਲਾਂ ਮੁਤਾਬਿਕ ਹੀ ਨਿਭਾਉਣੀ ਚਾਹੀਦੀ ਹੈ। ਇਸਮਾਲ ਅਤੇ ਈਸਾਈ ਧਰਮ ਅਨੁਸਾਰ ਮ੍ਰਿਤਕ ਸਰੀਰ ਨੂੰ ਦਫ਼ਨਾਉਣਾ ਚਾਹੀਦਾ ਹੈ ਕਿਉਂ ਕਿ ਮ੍ਰਿਤਕ ਦੇਹ ਨੂੰ ਅੱਗ

ਲਗਾਉਣਾ ਉਨ੍ਹਾਂ ਦੇ ਧਰਮ ਦੇ ਖਿਲਾਫ਼ ਹੈ। ਹਿੰਦੂ ਲੋਕ ਆਮ ਤੌਰ 'ਤੇ ਮ੍ਰਿਤਕ ਨੂੰ ਅਗਨੀ ਭੇਂਟ ਕਰਦੇ ਹਨ ਜਾਂ ਗੰਗਾ ਨਦੀ ਨੂੰ ਪਵਿੱਤਰ ਮੰਨ ਕੇ ਉਸ ਵਿਚ ਜਲ-ਪ੍ਰਵਾਹ ਕਰ ਦਿੰਦੇ ਹਨ।

**✡ ਸਿੱਖਾਂ ਦਾ ਸਵਰਗ ਅਤੇ ਨਰਕ ਬਾਰੇ ਕੀ ਵਿਚਾਰ ਹੈ?**

ਸਿੱਖ ਧਰਮ ਅਨੁਸਾਰ ਅਜਿਹੀ ਕੋਈ ਥਾਂ ਨਹੀਂ ਜੋ ਸਵਰਗ ਅਤੇ ਨਰਕ ਲਈ ਰਾਖਵੀਂ ਹੋਵੇ। ਸਵਰਗ ਅਤੇ ਨਰਕ ਦੇ ਹਵਾਲੇ ਇਸ ਲਈ ਦਿੱਤੇ ਗਏ ਹਨ ਕਿਉਂਕਿ ਪੁਰਾਣੇ ਸਮੇਂ ਤੋਂ ਲੋਕਾਂ ਦੇ ਮਨਾਂ ਵਿਚ ਇਨ੍ਹਾਂ ਪ੍ਰਤੀ ਡੂੰਘਾ ਵਿਸ਼ਵਾਸ ਸੀ। ਗੁਰਮਤਿ ਦਾ ਨਿਰਣਾ ਇਹ ਹੈ ਕਿ ਪ੍ਰਮਾਤਮਾ ਦੇ ਪ੍ਰਿਆਰ ਵਿਚ ਰਹਿਣਾ, ਸਵਰਗ ਵਿਚ ਰਹਿਣਾ ਹੈ ਅਤੇ ਪਰਮਾਤਮਾ ਨੂੰ ਭੁਲਾ ਕੇ ਜੀਵਨ ਬਤੀਤ ਕਰਨਾ ਨਰਕ ਵਿਚ ਰਹਿਣ ਦੇ ਬਰਾਬਰ ਹੈ।

**✡ ਜੇਕਰ ਕੋਈ ਬੰਦਾ ਆਪਣੇ ਇਸ ਜੀਵਨ ਵਿਚ ਕੋਈ ਚੰਗਾ ਜਾਂ ਮਾੜਾ ਕੰਮ ਕਰਦਾ ਹੈ ਤਾਂ ਪ੍ਰਮਾਤਮਾ ਉਸ ਨੂੰ ਇਨਾਮ ਜਾਂ ਸਜ਼ਾ ਦੇਣ ਲਈ ਅਗਲੇ ਜਨਮ ਤੱਕ ਇੰਤਜ਼ਾਰ ਕਿਉਂ ਕਰਦਾ ਹੈ?**

ਕਈ ਵਾਰ ਸਾਨੂੰ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਜੋ ਲੋਕ ਗਲਤ ਕੰਮ ਕਰਦੇ ਹਨ, ਉਹ ਆਪਣੀ ਜ਼ਿੰਦਗੀ ਐਸ਼ੋ-ਅਰਾਮ ਵਿਚ ਬਤੀਤ ਕਰਦੇ ਹਨ ਅਤੇ ਰੱਬ ਉਨ੍ਹਾਂ ਨੂੰ ਕੋਈ ਸਜ਼ਾ ਨਹੀਂ ਦਿੰਦਾ। ਅਸਲ ਵਿਚ ਅਜਿਹੇ ਬੰਦਿਆਂ ਨੂੰ ਸਜ਼ਾ ਜ਼ਰੂਰ ਮਿਲਦੀ ਹੈ ਪਰ ਦੂਸਰੇ ਲੋਕਾਂ ਨੂੰ ਇਸ ਦਾ ਪਤਾ ਨਹੀਂ ਚਲਦਾ ਕਿਉਂਕਿ ਸਾਡਾ ਗਿਆਨ ਕੇਵਲ ਕਾਨੂੰਨ ਅਨੁਸਾਰ ਸਜ਼ਾ ਦੇਣ ਤੱਕ ਸੀਮਿਤ ਹੈ—ਜਿਵੇਂ ਜੇਲ੍ਹ ਵਿਚ ਬੰਦ ਕਰ ਦੇਣਾ ਜਾਂ ਜੁਰਮਾਨਾ ਕਰਨਾ ਆਦਿ।

ਸਜ਼ਾ ਜਾਂ ਇਨਾਮ ਸਬੰਧੀ ਪਰਮਾਤਮਾ ਦੇ ਆਪਣੇ ਅਲੱਗ ਅਸੂਲ ਹਨ—ਇਹ ਆਪਣੇ ਆਪ ਕੁਦਰਤ ਅਨੁਸਾਰ ਮਿਲਦੇ ਹਨ। ਅਗਰ ਕੋਈ ਬੰਦਾ ਗਲਤ ਕੰਮ ਕਰਦਾ ਹੈ ਉਸ ਨੂੰ ਹਮੇਸ਼ਾਂ ਡਰ ਲੱਗਾ ਰਹਿੰਦਾ ਹੈ ਕਿ ਜੇ ਲੋਕਾਂ ਨੂੰ ਪਤਾ ਲੱਗ ਗਿਆ ਤਾਂ ਉਹ ਉਸ ਨੂੰ ਝੂਠਾ, ਧੋਖੇਬਾਜ਼ ਜਾਂ ਲੁਟੇਰਾ ਸਮਝਣਗੇ। ਇਸ ਦੇ ਫਲਸਰੂਪ ਉਹ ਹਮੇਸ਼ਾਂ ਮਾਨਸਿਕ ਤਨਾਅ ਦੀ ਸਥਿਤੀ ਵਿਚ ਰਹਿੰਦਾ ਹੈ। ਚੰਗਾ ਮਕਾਨ, ਚੰਗਾ ਖਾਣਾ ਅਤੇ ਜ਼ਿੰਦਗੀ ਵਿਚ ਹੋਰ ਸਭ ਸੁੱਖ ਹੋਣ ਦੇ ਬਾਵਜੂਦ ਵੀ ਉਸ ਨੂੰ ਮਨ ਦੀ ਸ਼ਾਂਤੀ ਨਹੀਂ ਮਿਲਦੀ। ਸਾਰੀ ਉਮਰ ਉਸ ਨੂੰ ਇਸ ਗੱਲ ਦਾ ਡਰ ਲੱਗਾ ਰਹਿੰਦਾ ਹੈ ਕਿ ਕਿਤੇ ਉਸ ਦਾ ਅਪਰਾਧ ਲੋਕਾਂ ਸਾਹਮਣੇ ਨਾ ਆ ਜਾਵੇ। ਇਹ ਉਨ੍ਹਾਂ ਸਾਰੀਆਂ, ਸਜ਼ਾਵਾਂ ਜਿਵੇਂ ਜੇਲ੍ਹ ਭੇਜਣਾ ਜਾਂ ਜੁਰਮਾਨਾ ਕਰਨਾ ਆਦਿ, ਸਭ ਤੋਂ ਵੱਡੀ ਸਜ਼ਾ ਹੈ। ਅਜਿਹੇ ਬੰਦੇ ਦੀਆਂ ਬੁਰਾਈਆਂ ਦਾ ਜਨਤਾ ਸਾਹਮਣੇ ਪਰਦਾ-ਫਾਸ਼ ਬੇਸ਼ਕ ਨਹੀ ਹੁੰਦਾ ਪਰ ਘੱਟੋ-ਘੱਟ ਉਸ ਦੇ ਨਜ਼ਦੀਕੀ ਦੋਸਤਾਂ-ਮਿੱਤਰਾਂ ਜਾਂ ਰਿਸ਼ਤੇਦਾਰਾਂ ਨੂੰ ਉਹ ਗੱਲ ਪਤਾ ਲੱਗ ਹੀ ਜਾਂਦੀ ਹੈ ਅਤੇ ਇਸ ਤਰਾਂ ਉਹ ਬੇਇੱਜ਼ਤ ਜ਼ਿੰਦਗੀ ਹੀ ਬਤੀਤ ਕਰਦਾ ਹੈ ਸਰੀਰਕ ਤੌਰ 'ਤੇ ਨਾ ਸਹੀ ਪ੍ਰੰਤੂ ਅਜਿਹਾ ਬੰਦਾ ਸਾਰਾ ਜੀਵਨ ਮਾਨਸਿਕ ਤਨਾਅ ਹੇਠ ਹੀ ਰਹਿੰਦਾ ਹੈ।

ਇਥੇ ਇਕ ਉਦਾਹਰਣ ਦੇਣ ਨਾਲ ਇਹ ਗੱਲ ਸਪੱਸ਼ਟ ਹੋ ਜਾਵੇਗੀ ਕਿ ਕਿਵੇਂ ਕੋਈ ਆਦਮੀ ਖੁਦ ਹੀ ਭੈੜੇ ਕੰਮਾਂ ਦੀ ਸਜ਼ਾ ਭੁਗਤਦਾ ਹੈ। ਭਾਰਤ ਸਰਕਾਰ ਦੇ ਬਹੁਤ ਉੱਚੇ ਅਹੁਦੇ 'ਤੇ ਲੱਗੇ ਇਕ ਅਫ਼ਸਰ ਦੇ ਦੋਸਤ ਸਮਝਦੇ ਹਨ ਕਿ ਇਹ ਅਫ਼ਸਰ ਜ਼ਿੰਦਗੀ ਦਾ ਪੂਰਾ ਆਨੰਦ ਲੈ ਰਿਹਾ ਹੈ। ਇਸ ਨੂੰ ਕੋਈ ਘਾਟਾ ਨਹੀਂ। ਉਹ ਅਫ਼ਸਰ ਲੋਕਾਂ ਤੋਂ ਭਾਰੀ ਰਿਸ਼ਵਤਾਂ ਲੈਂਦਾ ਅਤੇ ਉਸ ਰਿਸ਼ਵਤ ਦੇ ਪੈਸੇ ਨਾਲ ਸ਼ਰਾਬਾਂ ਪੀਂਦਾ, ਪਰਾਈਆਂ ਇਸਤ੍ਰੀਆਂ ਨਾਲ ਰੰਗ-ਰਲੀਆਂ ਮਨਾਉਂਦਾ ਅਤੇ ਹੋਰ ਪਾਪ ਕਰਦਾ ਹੈ ਪਰ ਆਪਣੀ ਪਤਨੀ ਅਤੇ ਬੱਚਿਆਂ ਵੱਲ ਬਿਲਕੁਲ ਧਿਆਨ ਨਹੀਂ ਦਿੰਦਾ। ਉਸ ਦੀ ਪਤਨੀ ਨੇ ਉਸ ਦੇ ਰਿਸ਼ਵਤ ਲੈਣ ਦੀ ਗੱਲ ਸਰਕਾਰ ਦੇ ਕੰਨੀ ਪਾ ਦਿੱਤੀ। ਜਦ ਉਸ ਉਪਰ ਮੁਕੱਦਮਾ ਚੱਲਿਆ ਤਾਂ ਉਸ ਦੇ ਸਾਰੇ ਭੇਤ ਖੁੱਲ ਗਏ। ਉਸ ਵਕਤ ਉਸ ਨੂੰ ਲੱਗਿਆ ਕਿ ਉਹ ਤਾਂ ਕਿਸੇ ਨੂੰ ਮੂੰਹ ਦਿਖਾਣ ਜੋਗਾ ਹੀ ਨਹੀਂ ਰਿਹਾ। ਇਸ ਸ਼ਰਮਸਾਰੀ ਹੇਠ ਉਸ ਨੇ ਖਿੜਕੀ ਵਿੱਚੋਂ ਛਾਲ ਮਾਰ ਕੇ ਆਤਮਘਾਤ ਕਰ ਲਿਆ।

ਜੋ ਲੋਕ ਬੁਰੇ ਕੰਮ ਕਰਦੇ ਹਨ, ਉਹ ਆਪਣੇ ਆਪ ਨੂੰ ਇਸ ਤੋਂ ਵੱਧ ਸਜ਼ਾ ਦੇ ਲੈਂਦੇ ਹਨ ਜਿੰਨੀ ਕਿ ਸਰਕਾਰ ਉਨ੍ਹਾਂ ਨੂੰ ਦੇ ਸਕਦੀ ਹੋਵੇ। ਕਈ ਲੋਕ ਤਾਂ ਆਤਮ-ਹੱਤਿਆ ਕਰਕੇ ਪਰਮਾਤਮਾਂ ਵੱਲੋਂ ਮਿਲੀ ਵਡਮੁੱਲੀ ਜ਼ਿੰਦਗੀ ਹੀ ਗੁਆ ਬੈਠਦੇ ਹਨ। ਜੇ ਤੁਸੀਂ ਬੇ-ਧਿਆਨੇ ਚਲਦੇ ਹੋਏ ਕਿਸੇ ਪੱਥਰ ਨਾਲ ਟਕਰਾ ਜਾਂਦੇ ਹੋ ਤਾਂ ਇਹ ਨਾ ਤਾਂ ਪੱਥਰ ਦੀ ਗਲਤੀ ਹੈ ਅਤੇ ਨਾ ਹੀ ਰੱਬ ਦੀ। ਜਦੋਂ ਕੋਈ ਡਰਾਈਵਰ ਆਪਣੀ ਅਣਗਹਿਲੀ ਕਾਰਨ ਦੁਰਘਟਨਾ ਕਰ ਬੈਠਦਾ ਹੈ ਤਾਂ ਸਰਕਾਰ ਉਸ ਨੂੰ ਸਜ਼ਾ ਨਹੀ ਦੇ ਰਹੀ ਹੁੰਦੀ, ਬਲਕਿ ਉਸ ਨੇ ਤਾਂ ਸਜ਼ਾ ਨੂੰ ਆਪ ਸਹੇੜਿਆ ਹੈ। ਜੇ ਅਸੀਂ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਕਰਕੇ ਗਲਤ ਕੰਮ ਕਰਦੇ ਹਾਂ ਤਾਂ ਇਸ ਦੇ ਫਲਸਰੂਪ ਅਸੀਂ ਸਰੀਰਕ ਅਤੇ ਮਾਨਸਿਕ ਤਸੀਹੇ ਜ਼ਰੂਰ ਭੁਗਤਦੇ ਹਾਂ।

✡ ✡ ✡

# ੩

# ਅੰਮ੍ਰਿਤ ਅਤੇ ਪੰਜ ਚਿੰਨ੍ਹ (ਕਕਾਰ)

✲ (੧) ਗੁਰੂ ਗੋਬਿਦ ਸਿੰਘ ਜੀ ਨੇ ਇੱਕ ਅੰਮ੍ਰਿਤ ਦਿੱਤਾ ਸੀ, ਪਰੰਤੂ ਅੱਜ ਸਾਡੇ ਵਿਚਕਾਰ ਕਈ ਤਰ੍ਹਾਂ ਦੇ ਅੰਮ੍ਰਿਤ ਪ੍ਰਚਲਤ ਹਨ, ਜਿਵੇਂ ਅਕਾਲ ਤਖ਼ਤ ਦਾ ਅੰਮ੍ਰਿਤ, ਸੰਤਾਂ ਦਾ ਅੰਮ੍ਰਿਤ, ਜਥੇ ਦਾ ਅੰਮ੍ਰਿਤ ਆਦਿ। ਅੱਜ-ਕਲ੍ਹ ਇਹ ਵਿਵਾਦ ਕਿਉਂ ਹੈ ਕਿ ਅੰਮ੍ਰਿਤਧਾਰੀ ਸਿੰਘ ਨੂੰ ਇਹ ਕਰਨਾ ਚਾਹੀਦਾ: ਇਹ ਕੁੱਝ ਨਹੀਂ?

✲ (੨) ਕੁੱਝ ਇਹ ਕਹਿੰਦੇ ਹਨ ਕਿ ਮੀਟ ਖਾਣ ਵਿਚ ਕੋਈ ਹਰਜ਼ ਨਹੀਂ ਕਈ ਕਹਿੰਦੇ ਹਨ ਬਿਲਕੁਲ ਨਹੀਂ ਖਾਣਾ ਚਾਹੀਦਾ। ਕੋਈ ਕਹਿੰਦੇ ਹਨ ਗਾਂ ਦਾ ਮੀਟ ਛੱਡ ਕੇ ਬਾਕੀ ਹੋਰ ਤਰ੍ਹਾਂ ਦੇ ਮੀਟ ਖਾ ਲੈਣੇ ਠੀਕ ਹਨ।

✲ (੩) ਕੀ ਅੰਮ੍ਰਿਤਧਾਰੀ ਸਿੰਘਣੀਆਂ ਨੂੰ ਪੱਗ ਬੰਨਣੀ ਜ਼ਰੂਰੀ ਹੈ ? ਕਿਉਂ?

## ਅੰਮ੍ਰਿਤ ਰਹਿਤ

ਗੁਰੂ ਜੀ ਨੇ ਇਕੋ ਕਿਸਮ ਦੀ ਅੰਮ੍ਰਿਤ ਦਾਤ ਬਖਸ਼ੀ ਸੀ ਤੇ ਇੱਕੋ ਹੀ ਮਰਿਆਦਾ। ਪਰੰਤੂ ਫਿਰ ਅੱਜ ਅੰਮ੍ਰਿਤ ਦੀਆਂ ਕਈ ਕਿਸਮਾਂ ਕਿਉਂ ਪ੍ਰਚਲਤ ਹਨ। ਸਿੱਖਾਂ ਦੇ ਮਨ ਅੰਦਰ ਇਹ ਇਕ ਅਹਿਮ ਸਵਾਲ ਹੈ ਭਾਵੇਂ ਅਸੀਂ ਕਈ ਤਰ੍ਹਾਂ ਦੀਆਂ ਮਰਿਆਦਾ ਪ੍ਰਚੱਲਤ ਹੋਣ ਬਾਰੇ ਜਾਣਦੇ ਹਾਂ, ਪਰੰਤੂ ਵੱਖ-ਵੱਖ ਗਰੁੱਪਾਂ/ਸੰਪਰਦਾਵਾਂ ਨੂੰ ਕਿਵੇਂ ਸਮਝਾਇਆ ਜਾਵੇ ਕਿ ਜੋ ਗੁਰੂ ਨੇ ਸਾਨੂੰ ਦਾਤ ਦਿੱਤੀ ਹੈ, ਉਹ ਹੀ ਸ੍ਰੇਸ਼ਟ ਹੈ। ਖਾਲਸਾ ਪੰਥ ਵਿੱਚ ਪ੍ਰਵੇਸ਼ ਕਰਨ ਦੇ ਚਾਹਵਾਨ ਕਿਸੇ ਵੀ ਵਿਅਕਤੀ ਨੂੰ ਗੁਰੂ ਹੁਕਮ ਅਨੁਸਾਰ ਪੰਜ ਪਿਆਰੇ ਅੰਮ੍ਰਿਤ ਛਕਾ ਸਕਦੇ ਹਨ। ੧੬੯੯ ਈਸਵੀ ਦੀ ਵੈਸਾਖੀ ਵਾਲੇ ਦਿਨ ਖ਼ਾਲਸਾ ਪੰਥ ਸਾਜਣ ਉਪਰੰਤ ਹਜ਼ਾਰਾਂ ਵਿਅਕਤੀ ਇਸ ਭਾਈਚਾਰੇ ਵਿਚ ਸ਼ਾਮਿਲ ਹੋਏ ਸਨ। ਜਦੋਂ ਇਹ ਸਿੰਘ ਅੰਮ੍ਰਿਤਪਾਨ ਕਰਨ ਤੋ ਬਾਅਦ ਆਪਣੇ ਆਪਣੇ ਪਿੰਡਾਂ ਨੂੰ ਵਾਪਸ ਮੁੜੇ ਤਾਂ ਇੰਨ੍ਹਾਂ ਪਿੰਡ ਵਿਚਲੇ ਹੋਰ ਕਈ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਦੇ ਕੇ ਸਿੰਘ ਸਜਾਉਣਾ ਸ਼ੁਰੂ ਕਰ ਦਿੱਤਾ ਸੀ। ਉਨ੍ਹਾਂ ਨੇ ਰਹਿਤ ਮਰਿਆਦਾ ਦੇ ਨਿਯਮ ਨਵੇਂ ਸਜ ਰਹੇ ਸਿੰਘਾਂ ਨੂੰ ਜ਼ਬਾਨੀ ਸਮਝਾਏ ਅਤੇ ਅੱਜ ਤੱਕ ਇਹੀ ਪਿਰਤ

ਚਾਲੂ ਹੈ। ਅੰਮ੍ਰਿਤ-ਪਾਨ ਦੀ ਰਸਮ ਸਮੇਂ, ਅੰਮ੍ਰਿਤ ਛਕਣ ਵਾਲੇ ਸਿੱਖ ਸਮਝਾਏ ਜਾਣ ਵਾਲੇ ਮਰਿਆਦਾ ਦੇ ਨਿਯਮ ਲਿਖ ਕੇ ਨਹੀਂ ਰੱਖਦੇ ਸਗੋਂ ਜ਼ੁਬਾਨੀ ਹੀ ਸੁਣ ਕੇ ਮਨ 'ਚ ਵਸਾਉਂਦੇ ਹਨ ਅਤੇ ਨਿਤਾਪ੍ਰਤੀ ਜੀਵਨ ਵਿੱਚ ਇਨ੍ਹਾਂ ਨਿਯਮਾਂ 'ਤੇ ਚੱਲਣ ਦੀ ਕੋਸ਼ਿਸ਼ ਕਰਦੇ ਹਨ। ਜਦੋਂ ਪੰਜ ਪਿਆਰੇ ਨਵੇਂ ਸਜਣ ਵਾਲੇ ਸਿੰਘਾਂ ਨੂੰ ਮਰਿਆਦਾ ਦੇ ਨਿਯਮ ਦਸਦੇ ਹਨ ਤਾਂ ਉਨ੍ਹਾਂ ਤੋਂ ਅਣਜਾਣੇ ਹੀ ਮਰਿਆਦਾ ਦੇ ਨਿਯਮਾਂ ਵਿਚ ਥੋੜ੍ਹੀ ਬਹੁਤੀ ਤਬਦੀਲੀ ਹੋ ਜਾਂਦੀ ਹੈ। ਜਿਵੇਂ ਮੰਨੀ ਹੋਈ ਗਲ ਹੈ ਕਿ ਕੋਈ ਸੁਨੇਹਾ ਦੂਜੇ ਤੱਕ ਹੂ-ਬ-ਹੂ ਨਹੀਂ ਪਹੁੰਚਾ ਸਕਦਾ। ਜਿਸ ਕਾਰਨ ਕਈ ਵਾਰ ਸੁਨੇਹੇ ਦਾ ਮਤਲਬ ਹੀ ਬਦਲ ਜਾਂਦਾ ਹੈ। ਇਹ ਅਕਸਰ ਹੀ ਵਾਪਰ ਜਾਂਦਾ ਹੈ ਭਾਵੇਂ ਸੁਨੇਹਾ ਸਹੀ ਰੂਪ ਵਿਚ ਬਿਨਾਂ ਕਿਸੇ ਵਾਧ ਘਾਟ ਦੇ, ਦੇਣ ਦੀ ਪੂਰੀ-ਪੂਰੀ ਸਾਵਧਾਨੀ ਕਿਉਂ ਨਾ ਵਰਤੀ ਹੋਵੇ। ਇਸ ਤੋਂ ਇਹ ਅੰਦਾਜ਼ਾ ਸੌਖੇ ਹੀ ਲੱਗ ਜਾਂਦਾ ਹੈ ਕਿ ਮਰਿਆਦਾ ਵਿਚ ਤਬਦੀਲੀਆਂ ਕਿਵੇਂ ਆਈਆਂ ? ਜਦੋਂ ਕਿ ਹਰ ਗਰੁੱਪ ਦੀ ਇਹ ਇੱਛਾ ਹੁੰਦੀ ਹੈ ਕਿ ਨਿਯਮਾਂਵਲੀ ਵਧੀਆ ਤੇ ਪਵਿੱਤਰ ਹੋਏ।

ਸਾਡੇ ਕੋਲ ਗੁਰੂ ਜੀ ਵੱਲੋਂ ਲਿਖਤੀ ਰੂਪ ਵਿਚ ਪੂਰੀ ਤਰ੍ਹਾਂ ਰੀਤੀ ਬੱਧ ਰਹਿਤ ਮਰਿਆਦਾ ਕੋਈ ਨਹੀਂ ਪਹੁੰਚੀ। ਅੱਜ-ਕਲ੍ਹ ਖਾਲਸੇ ਵਿਚ ਪ੍ਰਚਲਤ ਮਰਿਆਦਾ ਦਾ ਰੂਪ ਜੋ ਹੈ ਉਹ ਗੁਰੂ ਸਾਹਿਬ ਦੇ ਸਮਕਾਲੀ ਸਿੱਖਾਂ ਜਾਂ ਉਨ੍ਹਾਂ ਦੇ ਜਾਨਸ਼ੀਨਾਂ ਦੁਆਰਾ ਹਦਾਇਤਾਂ ਤੇ ਵਿਚਾਰਾਂ ਦਾ ਸੰਕਲਨ ਹੈ, ਜਦੋਂ ਉਪਰੋਕਤ ਵੱਖ ਵੱਖ ਸਿੱਖਾਂ ਦੁਆਰਾ ਲਿਖਤ ਰਹਿਤਨਾਮਿਆਂ ਨੂੰ ਵਾਚਦੇ ਹਾਂ ਤਾਂ ਨਾ ਕੇਵਲ ਇਹ ਆਪਸ ਵਿੱਚ ਮੇਲ ਹੀ ਨਹੀਂ ਖਾਂਦੇ ਸਗੋਂ ਕਈ ਵਿਚਾਰ ਤਾਂ ਇੱਕ ਦੂਜੇ ਨੂੰ ਕੱਟਦੇ ਹਨ। ਕੁੱਝ ਕੁ ਵਿਚਾਰ ਤਾਂ ਗੁਰਮਤਿ ਤੋਂ ਹੀ ਉਲਟ ਹਨ। ਕੁਝ ਵਿਦਵਾਨ ਤਾਂ ਇਹ ਵੀ ਮਹਿਸੂਸ ਕਰਦੇ ਹਨ ਕਿ ਇਨ੍ਹਾਂ ਰਹਿਤਨਾਮਿਆਂ ਦੇ ਕੁਝ ਹਿੱਸੇ ਉਨ੍ਹਾਂ ਸਿੱਖਾਂ ਦੇ ਲਿਖੇ ਹੋਏ ਹੀ ਨਹੀਂ ਜਿਨਾਂ ਦਾ ਨਾਂ ਇਨ੍ਹਾਂ ਨਾਲ ਜੁੜਿਆ ਹੈ ਸਗੋਂ ਇਨ੍ਹਾਂ ਵਿਚ ਮਗਰੋਂ ਤਬਦੀਲੀ ਕੀਤੀ ਗਈ ਹੈ

ਅਠ੍ਹਾਰਵੀਂ ਸਦੀ ਵਿਚ ਖਾਲਸਾ ਪੰਥ ਨੂੰ ਸਰਕਾਰ ਵਲੋਂ ਬਹੁਤ ਤੰਗ ਕੀਤਾ ਗਿਆ ਸੀ। ਉਨ੍ਹਾਂ ਨੂੰ ਗੁਰਦੁਆਰੇ ਤੇ ਘਰ ਛੱਡ ਕੇ ਪੁਲੀਸ ਤੇ ਫ਼ੌਜ ਤੋਂ ਬਚਣ ਲਈ ਜੰਗਲਾਂ 'ਚ ਜਾਣਾ ਪਿਆ। ਇਸ ਤਰਾਂ ਦੇ ਹਾਲਾਤ ਲੱਗ-ਭਗ ਅੱਧੀ ਸਦੀ ਤੱਕ ਰਹੇ। ਇਸ ਸਮੇਂ ਦੁਰਾਨ ਗੁਰਦੁਆਰਿਆਂ ਦੀ ਸੰਭਾਲ ਦਾ ਕੰਮ ਉਦਾਸੀ ਸਿੱਖਾਂ ਕੋਲ ਰਿਹਾ ਤੇ ਮਗਰੋਂ ਗੁਰਦੁਆਰਿਆਂ ਦੇ ਪ੍ਰਬੰਧਕ ਹਿੰਦੂ ਸਾਧ ਬਣ ਗਏ ਜੋ ਮਹੰਤ ਕਹਾਏ ਜਾਣ ਲੱਗੇ। ਹਿੰਦੂ ਮਹੌਲ ਤੇ ਬ੍ਰਾਹਮਣੀ ਪ੍ਰਭਾਵ ਕਾਰਣ ਉਨ੍ਹਾਂ ਨੇ ਕਈ ਹਿੰਦੂ ਰੀਤੀ-ਰਿਵਾਜ਼ ਗੁਰਦੁਆਰਿਆਂ ਵਿਚ ਪ੍ਰਚਲਤ ਕਰ ਦਿੱਤੇ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਵੀ ਸਿੱਖ ਰਹਿਤ ਮਰਿਆਦਾ, ਜੋ ਹਿੰਦੂ ਰੀਤੀ-ਰਿਵਾਜਾਂ ਦਾ ਮਿਸ਼ਰਣ ਬਣ ਚੁੱਕੀ ਸੀ, ਨੂੰ ਨਿਖਾਰਨ ਜਾਂ ਸੋਧਣ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ਗਈ। ਰਾਜ ਸੱਤਾ ਖੁਸਣ ਤੋਂ ਬਾਅਦ ਅੰਗਰੇਜ਼ੀ ਰਾਜ ਸਮੇਂ ਹੀ ਸਿੱਖਾਂ ਨੇ ਆਪਣੇ ਭਵਿੱਖ ਦੇ ਮਾਰਗ ਦਰਸ਼ਨ ਲਈ ਧਾਰਮਿਕ ਰਹਿਤ ਮਰਿਆਦਾ ਬਾਰੇ

ਸੋਚਿਆ। ਪਿਛਲੀ ਪੂਰੀ ਸਦੀ ਦੌਰਾਨ ਮਹੰਤਾਂ ਅਧੀਨ ਗੁਰਦੁਆਰਾ ਕਮੇਟੀਆਂ ਦੇ ਪ੍ਰਬੰਧ ਵਿਚ ਇੰਨੀ ਗਿਰਾਵਟ ਆ ਗਈ ਸੀ ਕਿ ਮਹੰਤ ਭ੍ਰਿਸ਼ਟਾਚਾਰੀ ਹੋ ਗਏ ਸਨ ਅਤੇ ਉਨ੍ਹਾਂ ਦਾ ਜੀਵਨ ਪੂਰੀ ਤਰ੍ਹਾਂ ਆਚਰਣਹੀਣ ਹੋ ਗਿਆ। ਉਨ੍ਹਾਂ ਨੇ ਆਪਣੀ ਆਮਦਨ ਵਧਾਉਣ ਵਾਸਤੇ ਗੁਰਦੁਆਰਿਆਂ ਅੰਦਰ ਹਿੰਦੂ ਦੇਵੀ-ਦੇਵਤਿਆਂ ਦੀ ਪੂਜਾ ਆਰੰਭ ਕੀਤੀ ਜੋ ਕਿ ਸਿੱਖੀ ਸਿਧਾਂਤਾਂ ਦੇ ਹੀ ਉਲਟ ਸੀ। ਉਥੇ ਕੋਈ ਅਨੁਸ਼ਾਸਨ ਨਹੀਂ ਸੀ। ਗੁਰਦੁਆਰਿਆਂ ਵਿਚ ਜਾਣ ਵਾਲੀਆਂ ਇਸਤਰੀਆਂ ਨੂੰ ਤੰਗ ਕੀਤਾ ਜਾਂਦਾ ਸੀ। ਮਹੰਤਾਂ ਦੇ ਇਸ ਤਰ੍ਹਾਂ ਅਧਰਮੀ ਤੇ ਭ੍ਰਿਸ਼ਟ ਵਿਵਹਾਰ ਕਰ ਕੇ ਹੀ ਗੁਰਦੁਆਰਾ ਸੁਧਾਰ ਲਹਿਰ ਦਾ ਜਨਮ ਹੋਇਆ।

ਬੁਧੀਜੀਵੀਆਂ, ਸਿੱਖ ਵਿਦਵਾਨਾਂ ਅਤੇ ਸਿੱਖ ਪਰਚਾਰਕਾਂ ਨੇ ਇਸ ਲਹਿਰ ਦਾ ਪੂਰਾ ਪੂਰਾ ਸਾਥ ਦਿੱਤਾ। ਉਨ੍ਹਾਂ ਸਾਰਿਆਂ ਨੇ ਰਲ ਕੇ ਗੁਰਦੁਆਰਿਆਂ ਦੇ ਪ੍ਰਬੰਧਕ ਮਹੰਤਾਂ ਦੁਆਰਾ ਠੋਸੀਆਂ ਗਈਆਂ ਸਿੱਖ ਵਿਰੋਧੀ ਰੀਤਾਂ ਦਾ ਜ਼ੋਰਦਾਰ ਵਿਰੋਧ ਕੀਤਾ। ਸਰਕਾਰ ਨੇ ਸਿੱਖਾਂ ਨੂੰ ਗੁਰਦੁਆਰਿਆਂ ਦੇ ਪ੍ਰਬੰਧ ਤੋਂ ਦੂਰ ਰੱਖਣ ਲਈ ਮਹੰਤਾਂ ਦਾ ਸਾਥ ਦਿੱਤਾ। ਇਕ ਲੰਬੀ ਲੜਾਈ ਦੌਰਾਨ ਜਾਨੀ ਅਤੇ ਮਾਲੀ ਰੂਪ ਵਿਚ ਭਾਰੀ ਕੀਮਤ ਦੇ ਕੇ ਆਖ਼ਿਰ ੧੯੨੫ ਵਿਚ ਸਿੱਖਾਂ ਨੇ ਆਪਣੇ ਗੁਰਦੁਆਰਿਆਂ ਦਾ ਪ੍ਰਬੰਧ ਹਾਸਲ ਕੀਤਾ ਅਤੇ ਸਭ ਤੋਂ ਪਹਿਲਾਂ ਇਕ ਵਧੀਆ ਕੰਮ ਇਹ ਕੀਤਾ ਕਿ ਇਕ ਕਮੇਟੀ ਬਣਾ ਕੇ ਸਾਰੇ ਸਿੱਖਾਂ ਲਈ ਇਕ ਰਹਿਤ ਮਰਿਆਦਾ ਤਿਆਰ ਕਰਨ ਦਾ ਕੰਮ ਆਰੰਭਿਆ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇ ਦੇ ਸਾਰੇ ਖਰੜਿਆਂ ਤੇ ਹੋਰ ਲਿਖਤਾਂ ਦੀ ਜਾਂਚ ਪੜਤਾਲ ਕਰਨ ਵਿਚ ਕਈ ਸਾਲ ਮਿਹਨਤ ਕੀਤੀ ਅਤੇ ਅੰਤ ਵਿਚ ਉਨ੍ਹਾਂ ਨੇ ਆਪਣੀ ਖੋਜ ਨੂੰ ਪ੍ਰਵਾਨਗੀ ਲਈ ਸਿੱਖ ਪੰਥ ਸਾਹਮਣੇ ਰੱਖਿਆ। ਇਸ ਉਪਰੰਤ ਸਾਰੇ ਸਿੱਖ ਜਗਤ ਦੀਆਂ ਵੱਖ-ਵੱਖ ਸੰਪਰਦਾਵਾਂ, ਵਿਦਵਾਨਾਂ ਵੱਲੋਂ ਆਏ ਵਿਚਾਰਾਂ ਨੂੰ ਮੱਦੇ-ਨਜ਼ਰ ਰੱਖਦੇ ਹੋਏ ਸਿੱਖ ਰਹਿਤ ਮਰਿਯਾਦਾ ਦਾ ਅੰਤਮ ਖਰੜਾ ਪ੍ਰਵਾਨ ਕਰਨ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਛਾਪਿਆ ਗਿਆ।

ਨਿੱਜੀ ਤੌਰ 'ਤੇ ਬੇਸ਼ੱਕ ਵੱਖ-ਵੱਖ ਵਿਚਾਰ ਵੀ ਕਿਉਂ ਨਾ ਹੋਣ ਪਰ ਸਾਨੂੰ ਇਹੀ ਰਹਿਤ ਮਰਿਯਾਦਾ ਮੰਨਣੀ ਚਾਹੀਦੀ ਹੈ। ਜੇ ਕੋਈ ਸਿੱਖ ਇਸ ਵਿਚ ਕਿਸੇ ਤਰ੍ਹਾਂ ਦੀ ਤਬਦੀਲੀ ਚਾਹੁੰਦਾ ਹੈ ਤਾਂ ਉਸ ਨੂੰ ਆਪਣੇ ਵਿਚਾਰ ਦਲੀਲ-ਯੁਕਤ ਅਤੇ ਪ੍ਰਮਾਣੀਕ ਅਧਾਰ 'ਤੇ ਖ਼ਾਲਸਾ ਪੰਥ ਅੱਗੇ ਵਿਚਾਰ ਕਰਨ ਵਾਸਤੇ ਰੱਖਣੇ ਚਾਹੀਦੇ ਹਨ।

ਇਥੇ ਇਹ ਵਰਣਨ ਕਰਨਾ ਵੀ ਜਰੂਰੀ ਹੈ ਕਿ ਸਿੱਖਾਂ ਦੇ ਧਾਰਮਿਕ ਮਾਮਲਿਆਂ ਵਿੱਚ ਬਾਹਰਲੀਆਂ ਸਿੱਖ ਵਿਰੋਧੀ ਤਾਕਤਾਂ ਦੀ ਦਖ਼ਲ-ਅੰਦਾਜ਼ੀ ਖੁਲ੍ਹੇਆਮ ਹੁੰਦੀ ਰਹੀ ਹੈ। ਬਜਾਏ ਇਸ ਦੇ ਕਿ ਸਿੱਖ ਵਿਦਵਾਨ ਆਪਣੇ ਫ਼ੈਸਲੇ ਆਪ ਕਰਦੇ। ਇਹਨਾਂ ਵਿਰੋਧੀ ਤਾਕਤਾਂ ਦਆਰਾ ਕੀਤੀਆਂ ਲਗਾਤਾਰ ਕੋਸ਼ਿਸ਼ਾਂ ਨੇ ਕਈ ਮਾਮਲਿਆਂ 'ਚ ਬਹੁਤ ਭੁਲੇਖੇ ਪਾ ਦਿੱਤੇ ਹਨ। ਆਪਣੇ ਆਪ ਨੂੰ ਸਿੱਖ ਕਹਿਲਾਂਦੇ

ਹੋਏ ਵੀ ਨਿਰੰਕਾਰੀ ਫ਼ਿਰਕਾ ਸਿੱਖ ਵਿਰੋਧੀ ਰਹਿਤ ਮਰਿਆਦਾ ਦਾ ਪ੍ਰਚਾਰਕ ਰਿਹਾ ਹੈ। ਇਸ ਨੂੰ ਸਿੱਖਾਂ ਦੇ ਰਾਜਨੀਤਿਕ ਵਿਰੋਧੀਆਂ ਦੀ ਪੂਰੀ-ਪੂਰੀ ਹਮਾਇਤ ਹਾਸਲ ਹੈ। ਇਹ ਨਕਲੀ ਨਿਰੰਕਾਰੀ ਆਪਣੀਆਂ ਲਿਖਤਾਂ ਤੇ ਭਾਸ਼ਨਾਂ ਵਿਚ ਗੁਰੂ ਗ੍ਰੰਥ ਸਾਹਿਬ ਅਤੇ ਰਹਿਤ ਮਰਿਆਦਾ ਦੀ ਬੇ-ਅਦਬੀ ਖੁੱਲ੍ਹੇਆਮ ਕਰਦੇ ਹਨ। ਇਸ ਤਰ੍ਹਾਂ ਦੇ ਹੋਰ ਵੀ ਸਿੱਖ ਵਿਰੋਧੀ ਤਾਕਤਾਂ ਦੁਆਰਾ ਹਮਾਇਤ ਪ੍ਰਾਪਤ ਸਿੱਖਾਂ ਦੇ ਹਰ ਤਰ੍ਹਾਂ ਛੋਛੇ ਲਾਹੁਣ ਵਾਲੇ ਗਰੁੱਪ ਹਨ ਜੋ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਨ।

## ਮੀਟ ਖਾਣ ਬਾਰੇ :-

ਰਹਿਤ ਮਰਿਆਦਾ ਦੇ ਕਿਤਾਬਚੇ ਅਨੁਸਾਰ ਮੁਸਲਮਾਨੀ ਤਰੀਕੇ ਅਨੁਸਾਰ ਤਿਆਰ ਕੀਤਾ ਮੀਟ (ਕੁੱਠਾ) ਸਿੱਖਾਂ ਵਾਸਤੇ ਖਾਣਾ ਮਨ੍ਹਾਂ ਹੈ। ਬਾਕੀ ਤਰੀਕੇ ਦੇ ਮੀਟ ਖਾਣ ਬਾਰੇ ਮਰਿਆਦਾ ਚੁੱਪ ਹੈ। ਕੁੱਠਾ ਖਾਣ ਦੀ ਮਨਾਹੀ ਤੋਂ ਮਾਸ ਜਾਂ ਝਟਕਾ ਖਾਧਾ ਜਾ ਸਕਦਾ ਹੈ। ਗਾਂ ਦਾ ਮਾਸ ਹਿੰਦੂਆਂ ਵਿਚ ਤੇ ਸੂਰ ਦਾ ਮੀਟ ਮੁਸਲਮਾਨਾਂ ਵਿਚ ਖਾਣ ਦੀ ਮਨਾਹੀ ਹੈ। ਇਸੇ ਤਰ੍ਹਾਂ ਯਹੂਦੀਆਂ ਤੇ ਈਸਾਈਆਂ ਦੇ ਆਪਣੇ ਪ੍ਰਤੀਬੰਧ ਹਨ। ਉਹ ਖ਼ਾਸ ਤਰ੍ਹਾਂ ਦੇ ਮੀਟ ਖਾਸ-ਖਾਸ ਦਿਨਾਂ ਨੂੰ ਨਹੀਂ ਖਾਂਦੇ ਪ੍ਰੰਤੂ ਸਿੱਖਾਂ ਵਾਸਤੇ ਇਸ ਤਰ੍ਹਾਂ ਦੀਆਂ ਕੋਈ ਹਦਾਇਤਾਂ ਨਹੀਂ ਹਨ। ਜੇਕਰ ਕੋਈ ਮੀਟ ਖਾਣਾ ਚਾਹੁੰਦਾ ਹੈ ਉਸ ਵਾਸਤੇ ਮੀਟ ਦੀ ਭਿੰਨਤਾ ਅਤੇ ਦਿਨਾਂ ਦਾ ਕੋਈ ਵਿਚਾਰ ਨਹੀਂ ਪਰੰਤੂ ਇੰਨਾ ਜ਼ਰੂਰ ਹੈ ਕਿ ਖਾਧੇ ਜਾਣ ਵਾਲਾ ਮੀਟ ਉਸ ਦੀ ਸਿਹਤ ਅਤੇ ਮਨ ਲਈ ਨੁਕਸਾਨ-ਦੇਹ ਨਾ ਹੋਵੇ।

ਇਸ ਵਿਸ਼ੇ 'ਤੇ ਗੁਰਬਾਣੀ ਵਿਚ ਸਾਫ਼ ਹਦਾਇਤਾਂ ਹਨ :

ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥

ਕੇਵਲ ਮੂਰਖ ਹੀ ਮਾਸ ਖਾਣ ਜਾਂ ਨਾ ਖਾਣ ਬਾਰੇ ਝਗੜਦੇ ਹਨ। ਇਹ ਕੌਣ ਦਸ ਸਕਦਾ ਹੈ ਕਿ ਕਿਹੜਾ ਮਾਸ ਹੈ ਤੇ ਕਿਹੜਾ ਮਾਸ ਨਹੀਂ। ਕੌਣ ਜਾਣਦਾ ਹੈ ਪਾਪੀ ਮਾਸਾਹਾਰੀ ਹਨ ਜਾਂ ਸ਼ਾਕਾਹਾਰੀ।

ਅੰਤ ਵਿਚ, ਇਹ ਕਹਿਣਾ ਗ਼ਲਤ ਹੈ ਕਿ ਜੋ ਮੀਟ (ਕੁੱਠਾ ਛੱਡ ਕੇ) ਖਾਂਦਾ ਹੈ ਉਹ ਖਾਲਸਾ ਪੰਥ ਤੋਂ ਛੇਕਿਆ ਜਾਂਦਾ ਹੈ ਅਤੇ ਤਨਖਾਹੀਆ ਕਰਾਰ ਦਿੱਤਾ ਜਾਂਦਾ ਹੈ। ਫਿਰ ਵੀ ਸਿੱਖਾਂ ਦੇ ਧਾਰਮਿਕ ਸਮਾਗਮਾਂ'ਤੇ ਸ਼ੁੱਧ ਸ਼ਾਕਾਹਾਰੀ ਭੋਜਨ ਹੀ ਪਰੋਸਿਆ ਜਾਂਦਾ ਹੈ।

## ਦਸਤਾਰ :-

ਹਰ ਸਿੱਖ ਇਸਤਰੀ ਪੁਰਸ਼ ਵਾਸਤੇ ਸਿਰ ਢੱਕ ਕੇ ਰੱਖਣਾ ਜ਼ਰੂਰੀ ਹੈ। ਆਦਮੀ ਦਸਤਾਰ ਸਜਾ ਕੇ ਆਪਣਾ ਸਿਰ ਢੱਕਦੇ ਹਨ ਅਤੇ ਬਹੁਤ ਸਾਰੀਆਂ ਇਸਤਰੀਆਂ ਚੁੰਨੀ ਨਾਲ ਆਪਣਾ ਸਿਰ ਅਤੇ ਸਰੀਰ ਦਾ ਉਪਰਲਾ ਹਿੱਸਾ ਢੱਕ ਕੇ ਰੱਖਦੀਆਂ

ਹਨ। ਜਿਹੜੀਆਂ ਔਰਤਾਂ ਆਪਣੇ ਸਿਰ 'ਤੇ ਕੇਸਕੀ ਸਜਾਉਂਦੀਆਂ ਹਨ ਉਹ ਕੋਈ ਮਰਿਆਦਾ ਦੀ ਉਲੰਘਣਾ ਨਹੀਂ ਕਰਦੀਆਂ, ਸਗੋਂ ਇਸ ਵਿਚ ਸੌਖਿਆਈ ਹੈ ਤੇ ਇਸ ਤਰ੍ਹਾਂ ਖ਼ੂਬਸੂਰਤੀ ਵੀ ਵਧਦੀ ਹੈ। ਕੇਸਕੀ ਬੰਨਣ ਨਾਲ ਕੇਸ ਸਾਰਾ ਸਮਾਂ ਪੂਰੀ ਤਰ੍ਹਾਂ ਢੱਕੇ ਰਹਿੰਦੇ ਹਨ ਅਤੇ ਚੁੰਨੀਆਂ ਆਮ ਤੌਰ 'ਤੇ ਸਿਰ ਤੋਂ ਖ਼ਿਸਕਦੀਆਂ ਰਹਿੰਦੀਆਂ ਹਨ ਇਥੋਂ ਤਕ ਕਿ ਗੁਰਦੁਆਰੇ ਬੈਠਿਆਂ ਵੀ ਕਈ ਵਾਰ ਚੁੰਨੀ ਨੂੰ ਠੀਕ ਕਰਨਾ ਪੈਂਦਾ ਹੈ।

✲ **ਜੇ ਅੰਮ੍ਰਿਤਧਾਰੀ ਹੋ ਕੇ ਸਿੱਖ ਝੂਠ ਬੋਲਦਾ ਹੈ ਤਾਂ ਕੀ ਉਹ ਖਾਲਸਾ ਹੈ?**

ਇਹ ਸਵਾਲ ਸੁਣ ਕੇ ਇਸ ਤਰ੍ਹਾਂ ਲਗਦਾ ਹੈ ਜਿਵੇਂ ਸੰਵਿਧਾਨ ਦੀ ਉਲੰਘਣਾ ਕਰਨ ਵਾਲੇ ਕਿਸੇ ਅਮਰੀਕਨ ਨੂੰ ਇਹ ਪੁੱਛਿਆ ਜਾਵੇ ਕਿ ਕੀ ਉਹ ਅਮਰੀਕਨ ਹੈ ਕਿ ਨਹੀ ? ਤਾਂ ਉਹ ਅਮਰੀਕੀ ਤਾਂ ਰਹੇਗਾ ਹੀ ਪਰੰਤੂ ਉਹ ਆਪਣੀ ਕੀਤੀ ਗ਼ਲਤੀ ਦੇ ਆਧਾਰ 'ਤੇ ਕਸੂਰਵਾਰ ਠਹਿਰਾਇਆ ਜਾਏਗਾ। ਝੂਠ ਬੋਲਣਾ ਇੱਕ ਸ਼ਾਬਦਿਕ ਧੋਖਾ ਹੈ ਜੋ ਸਿੱਖੀ ਅਨੁਸਾਰ ਗ਼ਲਤ ਹੈ। ਇੱਕ ਸਿੱਖ ਤੋਂ ਝੂਠ ਬੋਲਣ ਦੀ ਉਮੀਦ ਹੀ ਨਹੀਂ ਕੀਤੀ ਜਾਂਦੀ। ਅਸਲ ਵਿੱਚ ਝੂਠ ਬੋਲਣਾ ਹਰ ਆਦਮੀ ਵਾਸਤੇ ਹੀ ਪਾਪ ਹੈ ਭਾਵੇਂ ਉਹ ਸਿੱਖ ਹੋਵੇ ਜਾਂ ਗੈਰ ਸਿੱਖ।

ਜ਼ਿੰਦਗੀ ਦੇ ਕਈ ਰੁਝੇਵੇਂ ਹਨ। ਇਕ ਵਿਦਿਆਰਥੀ ਕਈ ਵਿਸ਼ੇ ਪੜ੍ਹਦਾ ਹੈ। ਉਹ ਖੇਡਾਂ ਵਿੱਚ ਕਮਜ਼ੋਰ ਹੋ ਸਕਦਾ ਹੈ। ਸੋ ਅਸੀਂ ਵਿਦਿਆਰਥੀਆਂ ਦੀ ਪਹਿਚਾਣ ਉਨ੍ਹਾਂ ਪ੍ਰਾਪਤੀਆਂ ਤੋਂ ਹੀ ਕਰ ਸਕਦੇ ਹਾਂ। ਇਸੇ ਤਰ੍ਹਾਂ ਹੀ ਇੱਕ ਸਿੱਖ ਵੀ ਜ਼ਿੰਦਗੀ ਦੇ ਕਿਸੇ ਇੱਕ ਪਹਿਲੂ ਵਿਚ ਵਧੀਆ ਹੋ ਸਕਦਾ ਹੈ ਪਰ ਕਿਸੇ ਹੋਰ ਵਿਚ ਮਾੜਾ ਹੋ ਸਕਦਾ ਹੈ। ਗੁਰਬਾਣੀ 'ਚ ਲਿਖਿਆ ਹੈ।

ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੭੬੬)*

✲ **ਅੰਮ੍ਰਿਤਧਾਰੀ ਸਿੱਖਾਂ ਵਿਚ ਤੇ ਉਨ੍ਹਾਂ ਸਿੱਖਾਂ 'ਚ ਕੀ ਫ਼ਰਕ ਹੈ ਜਿਹੜੇ ਗੁਰੂ ਗ੍ਰੰਥ ਸਾਹਿਬ ਵਿਚ ਵਿਸ਼ਵਾਸ ਤਾਂ ਰੱਖਦੇ ਹਨ ਪਰ ਪੰਜ ਕਕਾਰ ਨਹੀ ਪਹਿਨਦੇ।**

✲ **ਵਧੀਆ ਸਿੱਖ ਕਿਹੜਾ ਹੈ : ਅੰਮ੍ਰਿਤਧਾਰੀ ਪੰਜ-ਕਕਾਰੀ ਅਤੇ ਨਿੱਤਨੇਮੀ ਵੀ ਹੋਵੇ ਅਤੇ ਨਾਲ ਹੀ ਸਿੱਖੀ ਅਨੁਸਾਰ ਸੱਚਾ-ਸੁੱਚਾ ਜੀਵਨ ਜਿਉਂਦਾ ਹੋਵੇ ?**

✲ **ਉਹ ਲੋਕ ਅੰਮ੍ਰਿਤਪਾਨ ਕਿਉਂ ਕਰਦੇ ਹਨ ਜੋ ਜਾਣਦੇ ਹਨ ਕਿ ਉਹ ਸਹੀ ਮਾਰਗ 'ਤੇ ਨਹੀਂ ਚੱਲ ਰਹੇ ? ਇਹ ਅਕਸਰ ਦੇਖਣ ਵਿੱਚ ਆਉਂਦਾ ਹੈ ਕਿ ਅੰਮ੍ਰਿਤਧਾਰੀ ਸਿੱਖ ਹੋ ਕੇ ਕਈ ਗ਼ਲਤ ਕੰਮ ਕਰਦੇ ਹਨ।**

### *ਅੰਮ੍ਰਿਤਧਾਰੀ ਤੇ ਦੂਸਰੇ ਸਿੱਖ :-*

ਇਸ ਕੇਸ ਵਿਚਲੇ ਅਸੂਲ ਉਹੀ ਹਨ ਜਿੰਨ੍ਹਾਂ ਦਾ ਜ਼ਿਕਰ ਉਪਰ ਦੂਸਰੇ ਸਵਾਲ

ਵਿਚ ਆਇਆ ਹੈ ਪ੍ਰੰਤੂ ਗੁਰੂ ਗਰੰਥ ਸਾਹਿਬ 'ਤੇ ਵਿਸ਼ਵਾਸ ਰੱਖਣ ਵਾਲੇ ਵਿਚ ਬਿਲਕੁਲ ਇਸੇ ਤਰ੍ਹਾਂ ਦਾ ਫ਼ਰਕ ਹੈ ਜਿਵੇਂ ਇਕ ਪੁਲੀਸ ਜਾਂ ਫ਼ੌਜ ਦੇ ਸਿਪਾਹੀ ਵਿਚ ਅਤੇ ਦੇਸ਼ ਦੇ ਦੂਸਰੇ ਵਧੀਆ ਸ਼ਹਿਰੀ ਵਿਚ ਜੋ ਕਾਨੂੰਨ ਦੀ ਉਲੰਘਣਾ ਨਹੀਂ ਕਰਦਾ। ਦੋਵੇਂ ਆਪਣੇ-ਆਪਣੇ ਢੰਗ ਨਾਲ ਦੇਸ਼ ਦੀ ਸੇਵਾ ਕਰਦੇ ਹਨ। ਇਕ ਸਿਪਾਹੀ ਸਰਕਾਰੇ-ਦਰਬਾਰੇ ਤੇ ਆਮ ਜਨਤਾ ਵਿਚ ਵਧੇਰੇ ਇਜ਼ਤ ਮਾਣਦਾ ਹੈ ਕਿਉਂਕਿ ਉਹ ਉਨ੍ਹਾਂ ਦੀ ਆਜ਼ਾਦੀ ਦੀ ਰਖਵਾਲੀ ਕਰਦਾ ਹੈ। ਖਾਲਸਾ ਵੀ ਇੱਕ ਸਿਪਾਹੀ ਹੈ, ਭਾਵੇਂ ਕਿਸੇ ਦੁਨਿਆਵੀ ਸਰਕਾਰ ਦਾ ਨਹੀਂ ਸਗੋਂ ਅਕਾਲ ਪੁਰਖ ਦੀ ਫ਼ੌਜ ਦਾ ਸਿਪਾਹੀ ਹੈ, ਜੋ ਮਾਨਵਤਾ ਦੀ ਤੇ ਮਨੁੱਖੀ ਅਧਿਕਾਰਾਂ ਦੀ ਰੱਖਿਆ ਕਰਦੀ ਹੈ। ਇਹ ਫ਼ੌਜ ਇਸ ਕਰ ਕੇ ਸੇਵਾ ਨਹੀ ਕਰਦੀ ਕਿ ਇਸ ਦੇ ਸਿਪਾਹੀ ਤਨਖ਼ਾਹਦਾਰ ਹਨ ਸਗੋਂ ਇਹ ਸਿਪਾਹੀ ਲੋਕਾਂ ਦੀ ਸੇਵਾ ਕਰਨਾ ਆਪਣਾ ਫ਼ਰਜ਼ ਸਮਝਦੇ ਹਨ। ਪੰਜ-ਕਕਾਰੀ ਵਰਦੀ ਦੀ ਖਾਲਸਾਈ ਭਿੰਨਤਾ ਵੀ ਕੇਵਲ ਉਸੇ ਤਰ੍ਹਾਂ ਹੀ ਹੈ, ਜਿਵੇਂ ਇੱਕ ਦੇਸ਼ ਦਾ ਸਿਪਾਹੀ ਵਰਦੀ ਵਿਚ ਦੂਸਰੇ ਨਾਗਰਿਕਾਂ ਨਾਲੋਂ ਅਲੱਗ ਨਜ਼ਰ ਆਉਂਦਾ ਹੈ।

ਬੇ-ਅੰਮ੍ਰਿਤੀਏ, ਜਿਨ੍ਹਾਂ ਦੇ ਕਰਮ ਅੰਮ੍ਰਿਤਧਾਰੀ ਸਿੰਘਾਂ ਵਾਲੇ ਹਨ ਉਸੇ ਤਰ੍ਹਾਂ ਹਨ ਜਿਵੇਂ ਆਮ ਨਾਗਰਿਕ ਪੁਲੀਸ ਦੀ ਡਿਊਟੀ ਕਰ ਰਿਹਾ ਹੋਵੇ। ਉਹ ਇਹ ਕੰਮ ਪੁਲੀਸ ਮਹਿਕਮੇ ਵਿਚ ਭਰਤੀ ਹੋਏ ਬਿਨਾਂ ਵਰਦੀ ਪਹਿਨੇ ਬਿਨਾਂ ਅਤੇ ਉਨ੍ਹਾਂ ਦੇ ਅਨੁਸਾਸਨਿਕ ਨਿਯਮਾਂ ਦੀ ਪਾਲਣਾ ਕੀਤੇ ਬਿਨਾਂ ਹੀ ਕਰਦੇ ਹਨ। ਭਾਵੇਂ ਇਸ ਤਰ੍ਹਾਂ ਦੇ ਲੋਕ ਪੁਲੀਸ ਦੇ ਸਿਪਾਹੀ ਨਾਲੋਂ ਵਧੀਆ ਸੇਵਾ ਕਰਦੇ ਹੋਣ, ਉਹ ਵਧੀਆ ਸ਼ਹਿਰੀ ਤਾਂ ਅਖਵਾ ਸਕਦੇ ਹਨ ਪਰ ਪੁਲਿਸ ਨਹੀਂ। ਇਸੇ ਤਰ੍ਹਾਂ ਕੋਈ ਵੀ ਮਨੁੱਖ ਇਨਸਾਨ ਤਾਂ ਅਖਵਾ ਸਕਦੇ ਹਨ ਖਾਲਸਾ ਨਹੀ ਜਦ ਤਕ ਕਿ ਉਹ ਪੰਜ-ਕਕਾਰੀ ਵਰਦੀ ਨਹੀਂ ਪਹਿਨਦੇ ਅਤੇ ਰਹਿਤ ਮਰਿਆਦਾ ਅਨੁਸਾਰ ਜੀਵਨ ਨਹੀਂ ਜਿਉਂਦੇ।

## ਵਧੀਆ ਸਿੱਖ :-

ਅਸਲ ਵਿਚ ਇਹ ਸਵਾਲ ਤਾਂ ਉਪਰੋਕਤ ਵਰਗਾ ਹੀ ਹੈ ਪ੍ਰੰਤੂ ਦੂਸਰੇ ਨੌਜਵਾਨ ਵੱਲੋਂ ਵੱਖਰੇ ਲਫ਼ਜ਼ਾਂ ਵਿਚ ਪੁੱਛਿਆ ਗਿਆ ਹੈ। ਜੇ ਇਸ ਸਵਾਲ ਨੂੰ ਆਪਣੇ ਨਿਤਪ੍ਰਤੀ ਜੀਵਨ ਦੇ ਸੰਦਰਭ ਵਿਚ ਰੱਖ ਕੇ ਸਮਝੀਏ ਤਾਂ ਆਸਾਨੀ ਨਾਲ ਸਮਝਿਆ ਜਾ ਸਕਦਾ ਹੈ। ਇਕ ਵਧੀਆ ਖਿਲਾੜੀ ਕੌਣ ਹੈ ? ਜਿਹੜਾ ਵਰਦੀ ਤੋਂ ਬਗੈਰ ਵਧੀਆ ਖੇਡਦਾ ਹੈ ਜਾਂ ਜਿਹੜਾ ਵਰਦੀ ਤਾਂ ਪਾਉਂਦਾ ਹੈ ਪਰ ਚੰਗਾ ਖੇਡ ਨਹੀਂ ਸਕਦਾ ? ਦੋਨੋਂ ਹੀ ਅਧੂਰੇ ਹਨ। ਇਕ ਨੂੰ ਖੇਡਣਾ ਸਿੱਖਣਾ ਪਵੇਗਾ ਤੇ ਦੂਜੇ ਨੂੰ ਵਰਦੀ ਪਹਿਨ ਕੇ ਟੀਮ ਦਾ ਮੈਂਬਰ ਬਨਣਾ ਪਵੇਗਾ। ਦੋਨਾਂ ਨੂੰ ਤੁਲਨਾਤਿਮਕ ਦ੍ਰਿਸ਼ਟੀ ਤੋਂ ਇਕ ਪੱਧਰ 'ਤੇ ਨਹੀਂ ਰੱਖਿਆ ਜਾ ਸਕਦਾ।

ਇਸੇ ਤਰ੍ਹਾਂ ਅਸੀਂ ਕਹਿ ਸਕਦੇ ਹਾਂ ਕਿ ਇਕ ਤਾਂ ਬਾਹਰੀ ਰੂਪ ਤੋਂ ਸਿੱਖ ਹੈ

ਪਰ ਉਸ ਦੇ ਕਰਮ ਸਿੱਖਾਂ ਵਾਲੇ ਨਹੀਂ ਤੇ ਦੂਸਰੇ ਦਾ ਪਹਿਰਾਵਾ ਸਿੱਖਾਂ ਦਾ ਨਹੀਂ ਪਰੰਤੂ ਕੰਮ ਸਿੱਖਾਂ ਵਾਲੇ ਹਨ ਪ੍ਰੰਤੂ ਖਾਲਸਾ ਪੰਥਕ ਟੀਮ ਵਿਚ ਤਾਂ ਹੀ ਸਵਿਕਾਰਿਆ ਤੇ ਸਤਿਕਾਰਿਆ ਜਾ ਸਕਦਾ ਹੈ ਜੇਕਰ ਪੰਜ ਕਕਾਰਾਂ ਦਾ ਧਾਰਨੀ ਵੀ ਹੋਵੇ ਤੇ ਮਰਿਆਦਾ ਦੇ ਨਿਯਮਾਂ ਨੂੰ ਮੰਨਦਾ ਵੀ ਹੋਵੇ।

## ਅੰਮ੍ਰਿਤ ਕਿਉਂ ਜ਼ਰੂਰੀ ?

ਇਹ ਕੋਈ ਸਵਾਲ ਨਹੀਂ ਕੇਵਲ ਕਿਸੇ ਦੇ ਮਹਿਸੂਸ ਕਰਨ ਅਤੇ ਮਨੋਂ ਦੁਖੀ ਹੋਣ ਦੀ ਗੱਲ ਹੈ ਕਿ ਜਦ ਉਹ ਦੇਖਦਾ ਹੈ ਕਿ ਕੋਈ ਅੰਮ੍ਰਿਤਧਾਰੀ ਹੋ ਕੇ ਵੀ ਆਪਣੀ ਮਰਿਆਦਾ ਦੀ ਪਾਲਣਾ ਨਹੀਂ ਕਰਦਾ। ਲੋਕ ਭਾਵੇਂ ਇਸ ਨਾਲ ਸਹਿਮਤ ਹੋਣ ਜਾਂ ਨਾ ਹੋਣ ਸਿੱਖਾਂ ਵਿਚ ਅੱਜ-ਕਲ੍ਹ ਇਹ ਧਾਰਨਾ ਹੈ ਕਿ ੧੯ ਵੀਂ ਸਦੀ ਦੇ ਸਿੱਖ ਬਹੁਤ ਉੱਚੇ ਆਚਰਣ ਵਾਲੇ ਸਨ। ਉਹ ਧਾਰਮਿਕ ਅਜ਼ਾਦੀ ਤੇ ਮਨੁੱਖੀ ਹੱਕਾਂ ਬਦਲੇ ਆਪਣੇ ਸਿਰ ਤੱਕ ਵਾਰ ਦਿੰਦੇ ਸਨ। ਉਹ ਝੂਠ ਬੋਲਣ ਨਾਲੋਂ ਮਰ ਜਾਣਾ ਬਿਹਤਰ ਸਮਝਦੇ ਸਨ। ਅੱਜ-ਕਲ੍ਹ ਉਸ ਪੱਧਰ ਦੇ ਕੋਈ ਵਿਰਲੇ ਸਿੱਖ ਹੀ ਨਜ਼ਰ ਆਉਂਦੇ ਹਨ।

ਜੇ ਕਰ ਅਸੀਂ ਧਿਆਨ ਨਾਲ ਦੇਖੀਏ ਤਾਂ ਅੱਜ ਵੀ ਸਾਨੂੰ ਵੱਡੀਆਂ ਕੁਰਬਾਨੀਆਂ ਕਰਨ ਵਾਲੇ ਤੇ ਮਨੁੱਖਤਾ ਲਈ ਮੁਸੀਬਤਾਂ ਸਹਿਣ ਵਾਲੇ ਸਿੱਖ ਨਜ਼ਰੀਂ ਪੈਣਗੇ। ਕਈ ਤਾਂ ਅਗਿਆਤ ਰੂਪ ਵਿਚ ਹੀ ਉੱਚਾ-ਸੁੱਚਾ ਜੀਵਨ ਵੀ ਜੀਅ ਰਹੇ ਹਨ ਅਤੇ ਲੋੜਵੰਦਾਂ ਦੀ ਸਹਾਇਤਾ ਵੀ ਕਰਦੇ ਰਹਿੰਦੇ ਹਨ। ਬੜੇ ਦੁੱਖ ਦੀ ਗੱਲ ਹੈ ਕਿ ਮੁਠੀ ਭਰ ਸਿੱਖ ਜਿਹੜੇ ਗੁਰਦੁਆਰਿਆਂ ਦੇ ਪ੍ਰਬੰਧ ਦੀ ਸੰਭਾਲ ਲਈ ਲੜਦੇ ਰਹਿੰਦੇ ਹਨ ਸਭ ਦੀਆਂ ਨਜ਼ਰਾਂ ਵਿਚ ਆ ਜਾਂਦੇ ਹਨ ਜਦੋਂ ਕਿ ਅਣਗਿਣਤ ਸਿੱਖ ਜੋ ਗੁਰਦੁਆਰੇ ਵਿਚ ਪ੍ਰਭੂ ਦੇ ਗੁਣ ਗਾਉਣ ਤੇ ਸਿੱਖੀ ਜੀਵਨ-ਜਾਚ ਸਿੱਖ ਸਕਣ ਜਾਂਦੇ ਹਨ, ਅਣਗੌਲੇ ਰਹਿ ਜਾਂਦੇ ਹਨ।

**☆ ਅੰਮ੍ਰਿਤਧਾਰੀ ਸਿੱਖ ਨੂੰ ਬੇ-ਅੰਮ੍ਰਿਤੀਏ ਨਾਲੋਂ ਚੰਗਾ ਕਿਉਂ ਸਮਝਿਆ ਜਾਂਦਾ ਹੈ ? ਜਦੋਂ ਕਿ ਅਸੀਂ ਸਾਰੇ ਬਰਾਬਰ ਹਾਂ ਤਾਂ ਫਿਰ ਇਕ ਪਲੇਟ ਵਿਚ ਕਿਉਂ ਨਹੀਂ ਖਾ ਸਕਦੇ ?**

ਲੰਗਰ ਦੀ ਆਮ ਰਵਾਇਤ ਹੀ ਇਹ ਹੈ ਕਿ ਉਥੇ ਬਿਨਾਂ ਕਿਸੇ ਭਿੰਨ-ਭੇਦ ਤੇ ਅੰਮ੍ਰਿਤਧਾਰੀ ਤੇ ਬੇ-ਅੰਮ੍ਰਿਤਧਾਰੀ ਆਦਿ ਵਿਚ ਲੰਗਰ ਵਰਤਾਇਆ ਜਾਂਦਾ ਹੈ। ਹਰ ਕੋਈ ਆਪਣੀ ਆਪਣੀ ਥਾਲੀ ਵਿਚ ਛਕਦਾ ਹੈ। ਸਾਰੇ ਇਕੋ ਥਾਂ ਪੰਗਤ ਵਿਚ ਬੈਠ ਕੇ ਇਕੋ ਜਿਹਾ ਲੰਗਰ ਛਕਦੇ ਹਨ। ਜੇਕਰ ਤੁਸੀਂ ਤੇ ਤੁਹਾਡਾ ਭਰਾ ਇਕੋ ਥਾਲੀ ਵਿਚ ਖਾਣਾ ਖਾ ਰਹੇ ਹੋ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਜੋ ਤੁਹਾਡੀ ਥਾਲੀ ਵਿਚ ਨਹੀਂ ਖਾ ਰਹੇ, ਉਹ ਘਟੀਆ ਹਨ। ਇਸੇ ਤਰ੍ਹਾਂ ਦੋ ਅੰਮ੍ਰਿਤਧਾਰੀ (ਖਾਲਸਾ ਇਕੋ ਭਾਈਚਾਰਾ ਹੈ) ਜੋ ਇਕੋ ਪਲੇਟ 'ਚ ਖਾ ਰਹੇ ਹਨ ਤਾਂ ਇਸ ਦਾ ਭਾਵ ਇਹ ਨਹੀਂ ਕਿ ਦੂਸਰੇ ਮਾੜੇ ਹਨ।

**✡ ਕੀ ਕੋਈ ਸਿੱਖ ਬੀਬੀ ਆਪਣੇ ਸਿਰ 'ਤੇ ਵਾਲਾਂ ਤੋਂ ਇਲਾਵਾ ਜਿਸਮ ਦੇ ਕਿਸੇ ਹੋਰ ਹਿੱਸੇ ਦੇ ਵਾਲ ਕੱਟ ਸਕਦੀ ਹੈ ?**

ਨਹੀਂ, ਸਿੱਖ ਨੂੰ ਆਪਣੇ ਸਰੀਰ ਦੇ ਕਿਸੇ ਵੀ ਹਿੱਸੇ ਦੇ ਰੋਮਾਂ ਦੀ ਬੇਅਦਬੀ ਕਰਨ ਦੀ ਇਜਾਜ਼ਤ ਨਹੀਂ ਹੈ। ਜਿਵੇਂ ਸਿੱਖ ਪੁਰਸ਼ਾਂ ਵਾਸਤੇ ਦਾੜ੍ਹੀ ਕੱਟਣੀ ਮਨ੍ਹਾਂ ਹੈ ਇਸੇ ਤਰ੍ਹਾਂ ਸਿੱਖ ਬੀਬੀਆਂ ਵਾਸਤੇ ਅੱਖਾਂ ਦੇ ਭਰਵੱਟਿਆਂ ਅਤੇ ਵਾਲਾਂ ਦੀ ਕਿਸੇ ਰੂਪ ਵਿਚ ਵੀ ਬੇਅਦਬੀ ਮਨ੍ਹਾ ਹੈ।

**✡ ਸਾਨੂੰ ਲੰਬੇ ਵਾਲ ਰੱਖਣ ਦੀ ਕੀ ਜ਼ਰੂਰਤ ਹੈ ? ਕਈ ਕਹਿੰਦੇ ਹਨ "ਕਿ ਜਦੋਂ ਸਿੱਖ ਜੰਗਲਾਂ 'ਚ ਰਹਿੰਦੇ ਸਨ ਵਾਲ ਨਹੀਂ ਸੀ ਕਟਵਾ ਸਕਦੇ ਪਰੰਤੂ ਹੁਣ ਕਟਵਾ ਸਕਦੇ ਹਨ।" ਫਿਰ ਅਸੀਂ ਕਿਉਂ ਨਹੀਂ ਕਟਵਾ ਸਕਦੇ ?**

ਜੇਕਰ ਕੋਈ ਮਨੁੱਖ ਆਪਣੀ ਪਹਿਚਾਣ ਇਕ ਸਿੱਖ ਵਜੋਂ ਕਰਵਾਉਣੀ ਚਾਹੁੰਦਾ ਹੈ ਤਾਂ ਉਸ ਵਾਸਤੇ ਜ਼ਰੂਰੀ ਹੈ ਕਿ ਉਹ ਵਾਲਾਂ ਨੂੰ ਨਾ ਕੱਟੇ। ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾਉਣ ਸਮੇਂ ਸਿੱਖ ਲਈ ਪੰਜ ਕਕਾਰ ਰੱਖਣੇ ਜ਼ਰੂਰੀ ਦੱਸੇ ਹਨ। ਉਸ ਸਮੇਂ ਸਿੱਖ ਪਿੰਡਾਂ ਤੇ ਸ਼ਹਿਰਾਂ ਵਿਚ ਖੁਸ਼ਹਾਲ ਜੀਵਨ ਜਿਉ ਰਹੇ ਸਨ। ਉਹ ਉਸ ਵੇਲੇ ਜੰਗਲਾਂ 'ਚ ਨਹੀਂ ਰਹਿੰਦੇ ਸਨ। ਗੁਰੂ ਜੀ ਉਸ ਵਕਤ ਆਨੰਦਪੁਰ ਸਾਹਿਬ ਰਹਿੰਦੇ ਸਨ ਅਤੇ ਪਾਤਸ਼ਾਹ ਕਰ ਕੇ ਜਾਣੇ ਜਾਂਦੇ ਸਨ। ਇਹ ਬਿਲਕੁਲ ਗਲਤ ਹੈ ਕਿ ਉਸ ਸਮੇਂ ਸਿੱਖ ਜੰਗਲਾਂ 'ਚ ਰਹਿੰਦੇ ਹੋਣ ਕਾਰਨ ਹੀ ਲੰਬੇ ਕੇਸ ਰੱਖਦੇ ਸਨ। ਉਸ ਸਮੇਂ ਸਿੱਖ ਕਿਸਾਨ, ਵਪਾਰੀ ਤੇ ਪਤਵੰਤੇ ਸ਼ਹਿਰੀ ਸਨ।

**✡ ਜੇ ਅਸੀਂ ਵਾਲਾਂ ਨੂੰ ਰੱਬ ਦੀ ਦੇਣ ਸਮਝ ਕੇ ਨਾ ਕੱਟਣ ਲਈ ਕਹਿੰਦੇ ਹਾਂ ਤਾਂ ਫਿਰ ਨਹੁੰ ਕੱਟਣ ਬਾਰੇ ਕੀ ਜੁਆਬ ਦਿੱਤਾ ਜਾ ਸਕਦਾ ਹੈ ?**

ਤੁਹਾਨੂੰ ਆਪਣੇ ਵਾਲ ਨਾ ਕੱਟਣ ਦਾ ਕਾਰਨ ਕਿਸੇ ਨੇ ਗਲਤ ਦੱਸਿਆ ਹੈ। ਸਿੱਖ ਵਾਲ ਇਸ ਕਰ ਕੇ ਨਹੀਂ ਕੱਟਦੇ ਕਿ ਇਹ ਰੱਬੀ ਦਾਤ ਹਨ ਸਗੋਂ ਇਸ ਕਰ ਕੇ ਕਿ ਇਹ ਉਨ੍ਹਾਂ ਦੇ ਗੁਰੂ ਦਾ ਹੁਕਮ ਹੈ। ਕੁਝ ਲੋਕਾਂ ਨੇ ਇਹ ਭੁਲੇਖਾ ਬਹੁਤ ਸਾਰੇ ਸਿੱਖਾਂ ਵਿਚ ਪਾ ਦਿੱਤਾ ਹੈ ਕਿ ਵਾਲ ਕੁਦਰਤ ਦੀ ਦੇਣ ਕਰ ਕੇ ਹੀ ਰੱਖੇ ਜਾਂਦੇ ਹਨ ਜੋ ਨਿਰੋਲ ਨਾ-ਸਮਝੀ ਹੈ।

**✡ ਸਿੱਖ ਕਿਹੋ ਜਿਹਾ ਪਹਿਰਾਵਾ ਪਾਵੇ ?**

ਭੜਕਾਉ ਪਹਿਰਾਵਾ ਪਹਿਨਣਾ ਇਕ ਫੈਸ਼ਨ ਬਣ ਗਿਆ ਹੈ। ਸਾਨੂੰ ਚੰਗਾ ਅਤੇ ਇਜ਼ਤਦਾਰ ਪਹਿਰਾਵਾ ਪਾਉਣਾ ਚਾਹੀਦਾ ਹੈ। ਇਹ ਕਿਸੇ ਦੀ ਗਲਤ ਧਾਰਨਾ ਹੈ ਕਿ ਉਹ ਕਿਸੇ ਤਰ੍ਹਾਂ ਦੇ ਕਪੜੇ ਪਾ ਕੇ ਕੋਈ ਵਧੀਆਂ ਤੇ ਅਗਾਂਹ-ਵਧੂ ਬਣ ਜਾਏਗਾ। ਖਾਲਸੇ ਦੇ ਪਹਿਰਾਵੇ ਬਾਰੇ ਕੋਈ ਪਾਬੰਦੀ ਨਹੀਂ ਪਰੰਤੂ ਚਾਹੀਦਾ ਇਹ ਹੈ ਕਿ ਸਿੱਖ ਸ਼ੋਭਨੀਕ ਕਪੜੇ ਪਹਿਨੇ। ਨਿੱਜੀ ਦਿਖਾਵੇ ਵਾਸਤੇ ਅਸ਼ਲੀਲ ਪਹਿਰਾਵੇ ਨਹੀਂ ਪਹਿਨਣੇ ਚਾਹੀਦੇ।

**✡ ਪੰਜ ਕਕਾਰਾਂ ਦਾ ਕੀ ਭਾਵ ਹੈ ?**

ਇਕ ਸਿੱਖ ਲਈ ਪੰਜ ਕਕਾਰਾਂ ਦੀ ਮਹਾਨਤਾ ਉਨ੍ਹੀ ਹੀ ਹੈ ਜਿਨ੍ਹੀਂ ਇਕ ਸਿਪਾਹੀ

ਜਾਂ ਫ਼ੌਜੀ ਲਈ ਵਰਦੀ ਦੀ। ਇਸ ਦਾ ਭਾਵ ਪਹਿਨਣ ਵਾਲਿਆਂ ਦੀ ਬਰਾਬਰਤਾ, ਇਕਸਾਰਤਾ, ਏਕਤਾ ਤੇ ਵੱਖਰੀ ਪਹਿਚਾਣ ਹੈ। ਕਿਸੇ ਵੀ ਟੀਮ ਦੇ ਹਰ ਇਕ ਮੈਂਬਰ ਵਾਸਤੇ ਨਿਰਧਾਰਤ ਕੰਮ ਲਈ ਨਿਰਧਾਰਤ ਕੀਤੀ ਵਰਦੀ ਪਹਿਨਣੀ ਜ਼ਰੂਰੀ ਹੈ। ਇਸ ਤਰ੍ਹਾਂ ਇਕ ਸਿੱਖ ਨੂੰ ਖਾਲਸਾ ਪੰਥ ਦਾ ਮੈਂਬਰ (ਸੰਤ ਸਿਪਾਹੀ) ਬਨਣ ਵਾਸਤੇ ਪੰਜ ਕਕਾਰ ਪਹਿਨਣੇ ਜ਼ਰੂਰੀ ਹਨ। ਟੀਮ ਦੇ ਹਰੇਕ ਮੈਂਬਰ ਨੂੰ ਆਪਣੀ ਵਰਦੀ 'ਤੇ ਮਾਣ ਹੁੰਦਾ ਹੈ ਖ਼ਾਸ ਕਰਕੇ ਉਸ ਟੀਮ ਨੇ ਮੈਚ ਜਿੱਤੇ ਜ਼ਿਆਦਾ ਤੇ ਹਾਰੇ ਘੱਟ ਹੋਣ। ਇਹ ਖਾਲਸਾ ਟੀਮ ਹੀ ਹੈ ਜਿਸ 'ਤੇ ਸੰਤ ਸਿਪਾਹੀਆਂ ਨੇ ਮਜ਼ਲੂਮਾਂ ਦੀ ਜ਼ਾਲਮਾਂ ਤੋਂ ਰੱਖਿਆ ਕਰਦਿਆਂ ਵੱਧੀਆ ਖੇਡ ਖੇਡੀ। ਇੰਨ੍ਹਾਂ ਦੀਆਂ ਜਿੱਤਾਂ ਨੇ ਦੁਨੀਆਂ ਨੂੰ ਹਿਲਾ ਕੇ ਰੱਖ ਦਿੱਤਾ ਤੇ ਇਨ੍ਹਾਂ ਦੀਆਂ ਸਫ਼ਲਤਾਵਾਂ ਦੀ ਕੋਈ ਬਰਾਬਰੀ ਨਹੀਂ ਕਰ ਸਕਿਆ। ਇਹੀ ਕਾਰਨ ਕਿ ਖਾਲਸਾ ਪੰਥ ਨੂੰ ਆਪਣੀ ਇਸ ਵਰਦੀ 'ਤੇ ਮਾਣ ਹੈ। ਇਕ ਅੰਗਰੇਜ਼ ਵਿਦਵਾਨ ਕਲਿਫ ਆਰ ਹਥਨਜ਼ ਜਿਸ ਨੇ ਸਿੱਖੀ ਧਾਰਨ ਕਰਨ ਪਿੱਛੋਂ ਕਿਹਾ ਕਿ ਪੰਜ ਕਕਾਰ ਧਾਰਨ ਕਰ ਕੇ ਗੁਰੂ ਗੋਬਿੰਦ ਸਿੰਘ ਦਾ ਬੇਟਾ ਕਹਿਲਾਣ ਦਾ ਫ਼ਖਰ ਕੋਈ ਮਾਮੂਲੀ ਗੱਲ ਨਹੀਂ।

ਖਾਲਸਾਈ ਵਰਦੀ ਪਹਿਨਣਾ ਕੇਵਲ ਮੁੱਢਲੇ ਕਾਰਨਾਂ ਕਰ ਕੇ ਹੀ ਜ਼ਰੂਰੀ ਨਹੀਂ ਸਗੋਂ ਸਰੀਰਕ ਪੱਖੋਂ ਵੀ ਇਸ ਦੇ ਲਾਭ ਹਨ। ਇਨ੍ਹਾਂ ਫਾਇਦਿਆਂ ਨੂੰ ਖਾਲਸਾਈ ਵਰਦੀ ਪਹਿਨਣ ਦਾ ਬੋਨਸ ਸਮਝਿਆ ਜਾਣਾ ਚਾਹੀਦਾ ਹੈ। ਕਈ ਵਾਰ ਪੰਜ ਕਕਾਰ ਪਹਿਨਣ ਬਾਰੇ ਸੁਆਲਾਂ ਦੇ ਜੁਆਬ ਅਸੀਂ ਠੀਕ ਨਹੀਂ ਦਿੰਦੇ। ਕੋਈ ਕਹਿੰਦਾ ਹੈ ਕਿ ਮੈਂ ਕ੍ਰਿਪਾਨ ਆਪਣੀ ਰੱਖਿਆ ਵਾਸਤੇ ਪਹਿਨਦਾ ਹਾਂ, ਤਾਂ ਕੁਝ ਕਹਿੰਦੇ ਹਨ ਕਿ ਸਵੈ-ਰੱਖਿਆ ਲਈ ਕ੍ਰਿਪਾਨ ਦੀ ਥਾਂ ਪਸਤੌਲ ਵੀ ਤਾਂ ਰੱਖਿਆ ਦਾ ਸਾਧਨ ਹੈ ਜਾਂ ਆਪਣੇ ਆਪ ਖੁਲਣ ਵਾਲਾ ਚਾਕੂ ਕਿਉਂ ਨਹੀਂ ? ਜੇ ਕਿਰਪਾਨ ਦੁਸ਼ਮਣਾਂ ਦੀ ਚੁਣੌਤੀ ਨੂੰ ਲਲਕਾਰਨ ਵਾਸਤੇ ਹੈ ਤਾਂ ਫਿਰ ਇਸ ਨੂੰ ਲਕੋ ਕੇ ਕਿਉਂ ਨਹੀਂ ਰੱਖਿਆ ਜਾਂਦਾ ? ਇਹ ਪਹਿਰਾਵੇ ਦੇ ਉਪਰ ਕਿਉਂ ਪਹਿਨੀ ਜਾਂਦੀ ਹੈ।

ਕ੍ਰਿਪਾਨ ਕਿਸੇ ਹੋਰ ਨਾਲ ਬਦਲੀ ਨਹੀਂ ਜਾ ਸਕਦੀ ਕਿਉਂ ਕਿ ਇਹ ਸੰਤ ਸਿਪਾਹੀ ਦੀ ਵਰਦੀ ਦਾ ਇਕ ਜ਼ਰੂਰੀ ਅੰਗ ਹੈ। ਉਹ ਆਪਣੀ ਹਿਫ਼ਾਜ਼ਤ ਕਰਨ ਵਾਸਤੇ ਕ੍ਰਿਪਾਨ ਦੇ ਨਾਲ ਨਾਲ ਹੋਰ ਕੋਈ ਹਥਿਆਰ ਰੱਖ ਸਕਦਾ ਹੈ। ਪੰਜ ਕਕਾਰ ਕੇਵਲ ਵਰਤੋਂ ਜਾਂ ਲਾਭ ਕਰ ਕੇ ਹੀ ਨਹੀਂ ਪਹਿਨੇ ਜਾਂਦੇ ਸਗੋਂ ਗੁਰੂ ਜੀ ਨੇ ਇਨ੍ਹਾਂ ਦਾ ਪਹਿਨਣਾ ਸਾਡੇ ਲਈ ਉਸ ਤਰ੍ਹਾਂ ਹੀ ਜ਼ਰੂਰੀ ਕੀਤਾ ਹੈ, ਜਿਵੇਂ ਪੁਲੀਸ ਤੇ ਖਿਡਾਰੀ ਲਈ ਵਰਦੀ।

ਖਾਲਸਾ ਰਹਿਤ ਦੀ ਮਹੱਤਤਾ ਦੀ ਵਿਆਖਿਆ ਕਰਨ ਦਾ ਇਕ ਦੂਸਰਾ ਢੰਗ ਵੀ ਹੈ। ਸਿੱਖ ਨੌਜਵਾਨਾਂ ਦੇ ਇਕ ਕੈਂਪ ਵਿਚ ਇਕ ਗ਼ੈਰ-ਸਿੱਖ ਪੱਤਰਕਾਰ ਵੱਲ ਇਸ਼ਾਰਾ ਕਰਦੇ ਹੋਏ ਲੇਖਕ ਨੇ ਨੌਜਵਾਨਾਂ ਨੂੰ ਪੁੱਛਿਆ, " ਕੀ ਇਹ ਆਦਮੀ ਪੰਜ ਕਕਾਰ ਪਹਿਨ ਕੇ ਸਿੱਖ ਬਣ ਸਕਦਾ ਹੈ ਤਾਂ ਇਕ ਦਮ ਉੱਤਰ ਮਿਲਿਆ ਨਹੀਂ। ਜਿਸ ਤੋਂ ਪਤਾ ਲੱਗਦਾ ਹੈ ਕਿ ਨੌਜਵਾਨਾਂ ਨੂੰ ਸਿੱਖ ਚਿੰਨ੍ਹਾਂ ਦੀ ਸਮਝ ਹੈ। ਕੇਵਲ ਸਰੀਰਕ ਤੌਰ 'ਤੇ ਪਹਿਨਣ ਨਾਲ ਸਿੱਖ ਨਹੀਂ ਬਣ ਸਕਦਾ ਸਗੋਂ ਇਸ ਪਿੱਛੇ ਸਿੱਖ

ਫ਼ਿਲਾਸਫ਼ੀ ਵੀ ਹੈ ਜਿਸ ਨੂੰ ਧਾਰਨ ਕਰ ਕੇ ਗੁਰੂ ਗੋਬਿੰਦ ਸਿੰਘ ਦੇ ਬੇਟੇ ਅਤੇ ਖਾਲਸਾ ਪੰਥ ਦੇ ਮੈਂਬਰ ਬਣ ਸਕੀਦਾ ਹੈ। ਇਹ ਕਕਾਰ ਸਾਨੂੰ ਇਸ ਵਿਚਾਰਧਾਰਾ ਨਾਲ ਜੋੜਦੇ ਹਨ।

**✡ ਕੜਾ ਸੋਨੇ ਜਾਂ ਚਾਂਦੀ ਦਾ ਕਿਉਂ ਨਹੀਂ ?**

ਚਾਂਦੀ ਤੇ ਸੋਨਾ ਗਹਿਣੇ ਬਨਾਉਣ ਵਾਸਤੇ ਧਾਤਾਂ ਹਨ। ਸਰਬ ਲੋਹ ਦਾ ਕੜਾ ਪੰਜ ਕਕਾਰਾਂ ਦਾ ਅੰਗ ਹੈ ਇਸ ਦੀ ਥਾਂ ਸੋਨੇ ਜਾਂ ਚਾਂਦੀ ਦੇ ਕੜੇ ਨਹੀਂ ਪਹਿਨੇ ਜਾ ਸਕਦੇ।

**✡ ਕੀ ਅੰਮ੍ਰਿਤਧਾਰੀ ਇਸਤਰੀਆਂ ਕੰਨ, ਨੱਕ ਤੇ ਹੋਰ ਗਹਿਣੇ ਪਹਿਨ ਕੇ ਹਾਰ ਸ਼ਿੰਗਾਰ ਕਰ ਸਕਦੀਆਂ ਹਨ?**

ਸਿੱਖ ਰਹਿਤ ਮਰਿਆਦਾ ਅਨੁਸਾਰ ਅੰਮ੍ਰਿਤਧਾਰੀ ਬੀਬੀ ਨੱਕ ਤੇ ਕੰਨ ਵਿਨ੍ਹਣ ਤੋਂ ਬਿਨਾਂ ਕੋਈ ਵੀ ਜ਼ੇਵਰ ਪਹਿਨ ਸਕਦੀ ਹੈ। ਪੁਰਾਣੇ ਸਮੇਂ ਵਿਚ ਨੱਕ ਕੰਨ ਦੇ ਗਹਿਣੇ ਪਹਿਨਣਾ ਗੁਲਾਮੀ ਦੀ ਨਿਸ਼ਾਨੀ ਮੰਨੀ ਜਾਂਦੀ ਸੀ। ਇਨ੍ਹਾਂ ਨੂੰ ਪਹਿਨਣ ਵਾਲਿਆਂ ਦੀ ਪਛਾਣ ਗ਼ੁਲਾਮ ਵਜੋਂ ਹੁੰਦੀ ਸੀ ਜੋ ਖ਼ਾਲਸਾ ਸਭਿਆਚਾਰ ਦੇ ਅਨੁਕੂਲ ਨਹੀਂ। ਖ਼ਾਲਸਾ ਪੂਰਨ ਰੂਪ ਵਿਚ ਅਜ਼ਾਦ ਹੈ ਅਤੇ ਉਹ ਕਿਸੇ ਦਾ ਵੀ ਗੁਲਾਮ ਨਹੀਂ। ਇਥੋਂ ਤੱਕ ਕਿ ਰੱਬ ਜਾਂ ਦੇਵੀ ਦੇਵਤੇ ਦਾ ਵੀ ਇਸ ਕਰ ਕੇ ਕੰਨ ਤੇ ਨੱਕਾਂ 'ਚ ਗਹਿਣੇ ਪਹਿਨਣਾ ਹੀਣਤਾ ਸਮਝਿਆ ਜਾਂਦਾ ਹੈ।

ਪਾਠਕ ਇਹ ਪੜ੍ਹ ਕੇ ਹੈਰਾਨ ਹੋਣਗੇ ਕਿ ਕੰਨਾਂ ਦੇ ਗਹਿਣੇ ਪਹਿਨਣ ਦਾ ਰਿਵਾਜ਼ ਅਜੋਕੀ ਖ਼ਬਤ ਹੀ ਹੈ। ਸਠਵਿਆਂ ਦੇ ਦੌਰਾਨ ਜਦੋਂ ਇਹ ਲੇਖਕ ਅਮਰੀਕਾ ਵਿਚ ਉਚੇਰੀ ਸਿੱਖਿਆ ਲਈ ਗਿਆ ਉਥੇ ਇਸ ਨੇ ਕੋਈ ਔਰਤ ਅਜੇਹੀ ਨਹੀਂ ਵੇਖੀ ਜਿਸ ਦੇ ਕੰਨਾਂ ਵਿਚ ਜ਼ੇਵਰ ਹੋਣ। ਸਗੋਂ ਉਥੇ ਕੰਨਾਂ ਵਿਚ ਗਹਿਣੇ ਪਾਉਣ ਵਾਲੀਆਂ ਭਾਰਤੀ ਕੁੜੀਆਂ ਨੂੰ ਅਜੀਬ ਨਜ਼ਰਾਂ ਨਾਲ ਦੇਖਿਆ ਜਾਂਦਾ ਸੀ ਕਿਉਂਕਿ ਅਮਰੀਕੀ ਇਹ ਸਮਝਦੇ ਸਨ ਕਿ ਇਹ ਅਸਭਿਅਕ ਅਤੇ ਪਛੜੇ ਲੋਕਾਂ ਦਾ ਰਿਵਾਜ਼ ਹੈ। ਪ੍ਰੰਤੂ ਵਕਤ ਦੇ ਨਾਲ ਅਜਿਹਾ ਫੈਸ਼ਨ ਪ੍ਰਚਲਤ ਹੋਇਆ ਕਿ ਅੱਜ-ਕਲ੍ਹ ਹਰੇਕ ਔਰਤ ਕੰਨਾਂ ਵਿਚ ਗਹਿਣੇ ਪਾਈ ਫਿਰਦੀ ਹੈ। ਕੰਨਾਂ ਦੇ ਗਹਿਣਿਆਂ ਦੇ ਸਾਈਜ਼ ਅਤੇ ਡੀਜ਼ਾਇਨ ਦੀ ਕੋਈ ਹਦ ਨਹੀਂ। ਗੋਲ ਤਿਕੋਨੇ ਚਕੌਰ ਅਤੇ ਦਾਲਪੱਤੇ ਦੀ ਸ਼ਕਲ ਵਾਲੇ ਗਹਿਣੇ ਕੰਨਾਂ ਵਿਚ ਆਮ ਸਜੇ-ਖੱਬੇ ਵੇਖੇ ਜਾਂ ਸਕਦੇ ਹਨ। ਕਈ ਵਾਰ ਇਨ੍ਹਾਂ ਦੀ ਸ਼ਕਲ ਸੱਪਾਂ, ਮੱਛੀਆਂ ਪੰਛੀਆਂ, ਤਿਤੱਲੀਆਂ ਤੇ ਤਾਰਿਆਂ ਵਰਗੀ ਵੀ ਹੁੰਦੀ ਹੈ। ਕਈ ਵਾਰ ਇਹ ਇੰਨੇ ਲੰਬੇ ਹੁੰਦੇ ਹਨ ਕਿ ਇਹ ਮੋਢਿਆਂ ਨਾਲ ਲੱਗਦੇ ਹਨ ਤੇ ਸਿਰ ਨੂੰ ਹਿਲਾਉਣ ਨਾਲ ਝੂਮਦੇ ਰਹਿੰਦੇ ਹਨ।

ਅਜਿਹੇ ਫੈਸ਼ਨ ਸਮੇਂ ਦੇ ਨਾਲ ਨਾਲ ਬਦਲਦੇ ਰਹਿੰਦੇ ਹਨ। ਬੁੱਲਾਂ ਨੂੰ ਰੰਗਣਾਂ, ਸਕਰਟਾਂ ਪਹਿਣਨਾਂ ਅਤੇ ਮੁੰਡਿਆਂ ਦੁਆਰਾ ਲੰਬੇ-ਲੰਬੇ ਵਾਲ ਮੋਢਿਆਂ ਤੱਕ ਰੱਖਣਾ ਵੀ ਇਸ ਤਰ੍ਹਾਂ ਦੀਆਂ ਹੀ ਉਦਾਹਰਣਾਂ ਹਨ। ਹਾਲਾਂ ਕਿ ਸਾਦੇ ਤੇ ਸ਼ੋਭਨੀਕ ਕੱਪੜੇ ਸਰੀਰਕ ਆਰਾਮ ਤੇ ਦਿਮਾਗੀ ਤੰਦਰੁਸਤੀ ਵਧੇਰੇ ਪ੍ਰਦਾਨ ਕਰਦੇ ਹਨ। ਜਿਹੜੇ

ਲੋਕ ਇਸ ਭੇਡ ਚਾਲ ਤੋਂ ਬਚੇ ਰਹਿੰਦੇ ਹਨ ਉਹ ਮਾਨਸਿਕ ਤੌਰ 'ਤੇ ਵਧੇਰੇ ਸ਼ਾਂਤ ਅਤੇ ਪ੍ਰੇਸ਼ਾਨੀ ਤੋਂ ਦੂਰ ਰਹਿੰਦੇ ਹਨ। ਇਸ ਤਰ੍ਹਾਂ ਰਹਿਣ ਨਾਲ ਆਦਮੀ ਦੀ ਸੋਚ ਆਜ਼ਾਦ ਬਲਵਾਨ ਹੁੰਦੀ ਹੈ ਤੇ ਉਹ ਆਪਣੇ ਲੋਕਾਂ ਵਿਚ ਆਗੂਆਂ ਦੀ ਤਰ੍ਹਾਂ ਵਿਚਰਦੇ ਹਨ।

**☆ ਕੀ ਕੋਈ ਆਦਮੀ ਜੋ ਅੰਮ੍ਰਿਤਧਾਰੀ ਨਹੀਂ, ਅੰਮ੍ਰਿਤਧਾਰੀ ਸਿਖ ਦੀ ਤਰ੍ਹਾਂ ਬਹਾਦਰ ਤੇ ਸੱਚਾ-ਸੁੱਚਾ ਹੋ ਸਕਦਾ ਹੈ ?**

ਬਹਾਦਰੀ ਕਿਸੇ ਜ਼ਾਤ, ਧਰਮ ਜਾਂ ਦੇਸ਼ ਤੱਕ ਸੀਮਤ ਨਹੀਂ। ਬਹਾਦਰ ਆਦਮੀ ਸਾਰੇ ਸੰਸਾਰ ਵਿਚ ਹਰੇਕ ਕੌਮ ਵਿਚ ਹੁੰਦੇ ਹਨ।

ਇਥੇ ਇਹ ਜ਼ਿਕਰ ਕਰਨਾ ਵੀ ਯੋਗ ਹੋਵੇਗਾ ਕਿ ਬਹਾਦਰੀ ਦਾ ਸਬੰਧ ਜਿਸਮਾਨੀ ਤਾਕਤ ਨਾਲ ਹੀ ਨਹੀਂ ਇਸ ਦਾ ਸਬੰਧ ਰੂਹਾਨੀ ਖੇੜਾ ਤੇ ਅੰਦਰੂਨੀ ਸਾਹਸ ਨਾਲ ਜ਼ਿਆਦਾ ਹੈ। ਭਾਈ ਦੁਨੀ ਚੰਦ ਜੋ ਕਿ ਜਿਸਮਾਨੀ ਪੱਖੋਂ ਬਹੁਤ ਤਕੜਾ ਤੇ ਭਾਰਾ ਆਦਮੀ ਸੀ ਪਰੰਤੂ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਆਨੰਦਪੁਰ ਦੇ ਕਿਲ੍ਹੇ ਦੇ ਦਰਵਾਜ਼ੇ ਤੋੜਨ ਲਈ ਆਏ ਮਸਤ ਹਾਥੀ ਨਾਲ ਲੜਨ ਲਈ ਕਿਹਾ ਤਾਂ ਉਹ ਡਰ ਕੇ ਖਿਸਕ ਗਿਆ, ਪਰੰਤੂ ਬਚਿੱਤਰ ਸਿੰਘ ਨਾਮ ਦੇ ਇਕ ਛੀਂਟਕੇ ਜਿਹੇ ਨੌਜਵਾਨ ਨੇ ਉਸ ਹਾਥੀ ਦਾ ਮੁਕਾਬਲਾ ਬਰਛੇ ਨਾਲ ਕੀਤਾ ਤੇ ਵਾਪਸ ਆਪਣੇ ਲੋਕਾਂ ਵਿਚ ਹੀ ਭਜਾ ਦਿੱਤਾ।

ਗੁਰੂ ਜੀ ਦੇ ਛੋਟੇ ਬਹਾਦੁਰ ਪੁੱਤਰ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫ਼ਤਹਿ ਸਿੰਘ ਨਵਾਬ ਸਰਹੰਦ ਦੇ ਦੈਂਤਾਂ ਵਰਗੇ ਤਾਕਤਵਰ ਸਿਪਾਹੀਆਂ ਕੋਲੋਂ ਮੂਲੋਂ ਹੀ ਨਹੀਂ ਘਬਰਾਏ। ਮਾਈ ਭਾਗੋ ਇਕ ਬਹੁਤ ਹੀ ਬਹਾਦੁਰ ਸਿੰਘਣੀ ਸੀ ਉਸ ਨੇ ਖਿਦਰਾਣੇ ਦੀ ਢਾਬ 'ਤੇ (ਮੁਕਤਸਰ) ਵਿਖੇ ਕੀਤੇ ਜੰਗ ਸਮੇਂ ਮੁਗ਼ਲ ਫ਼ੌਜ ਦਾ ਡੱਟ ਕੇ ਟਾਕਰਾ ਕੀਤਾ।

ਇਸੇ ਤਰ੍ਹਾਂ ਹਰ ਮਨੁੱਖ ਸੱਚ ਦਾ ਧਾਰਨੀ ਹੋ ਸਕਦਾ ਹੈ। ਸੰਸਾਰ ਵਿਚ ਬਹੁਤ ਸਾਰੀਆਂ ਉਦਾਹਰਣਾਂ ਹਨ ਕਿ ਮਨੁੱਖ ਆਪਣੀ ਜਾਨ ਵਾਰ ਦਿੰਦੇ ਰਹੇ ਪਰੰਤੂ ਵਿਸ਼ਵਾਸ ਨਾ ਗੁਆਇਆ। ਇਹ ਸਾਡਾ ਹੰਕਾਰ (੩) ਮੋਹ (੨) ਤੇ ਲੋਭ (੧) ਹੀ ਹੈ ਜੋ ਸਾਨੂੰ ਸੱਚ ਦੇ ਰਾਹ ਤੋਂ ਮੋੜਦਾ ਹੈ। ਜਿਹੜੇ ਮਨੁੱਖ ਇਨ੍ਹਾਂ 'ਤੇ ਕਾਬੂ ਪਾ ਲੈਂਦੇ ਹਨ, ਉਹ ਬਹਾਦਰ ਅਖਵਾਉਂਦੇ ਹਨ ਤੇ ਸੱਚ ਦੇ ਰਾਹ ਦੇ ਧਾਰਨੀ ਹੁੰਦੇ ਹਨ।

**☆ ਕੀ ਸਿੱਖਾਂ ਨੂੰ ਦੀਵਾਲੀ ਮਨਾਉਣੀ ਚਾਹੀਦੀ ਹੈ ?**

**☆ ਕੀ ਰੱਖੜੀ ਬੰਨ੍ਹਣਾ ਸਿੱਖੀ ਦਾ ਰਿਵਾਜ਼ ਹੈ ? ਜੇ ਹੈ ਤਾਂ ਕਿਉਂ ? ਜੇ ਨਹੀਂ ਤਾਂ ਕਿਉਂ ਨਹੀਂ ?**

ਹਾਂ, ਦੀਵਾਲੀ ਦੇ ਦਿਨ ਵੱਡੀ ਗਿਣਤੀ ਵਿਚ ਸਿੱਖ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ ਇਕੱਠੇ ਹੁੰਦੇ ਹਨ ਅਤੇ ਉਥੇ ਆਤਿਸ਼ਬਾਜ਼ੀ ਚਲਾਈ ਜਾਂਦੀ ਹੈ।

ਦੀਵਾਲੀ ਦਾ ਮਹੱਤਵ ਵੱਖਰੀਆਂ-ਵੱਖਰੀਆਂ ਕੌਮਾਂ ਵਾਸਤੇ ਵੱਖਰਾ-ਵੱਖਰਾ ਹੈ। ਬਹੁਤੇ ਲੋਕਾਂ ਵਾਸਤੇ ਇਹ ਧਾਰਮਿਕ ਤਿਉਹਾਰ ਨਾਲੋਂ ਆਮ ਸਮਾਜਿਕ ਖੁਸ਼ੀਆਂ

ਮਨਾਉਣ ਦਾ ਤਿਉਹਾਰ ਹੈ। ਕਿਹਾ ਨਹੀਂ ਜਾ ਸਕਦਾ ਕਿ ਇਸ ਨਾਲ ਸਬੰਧਿਤ ਕੋਈ ਐਸਾ ਧਾਰਮਿਕ ਪਹਿਲੂ ਵੀ ਹੈ ਜੋ ਇਤਿਹਾਸਕ ਤੌਰ 'ਤੇ ਸੱਚਾ ਹੋਵੇ ਫਿਰ ਵੀ ਕਿਹਾ ਜਾਂਦਾ ਹੈ ਕਿ ੧੮ ਵੀਂ ਸਦੀ ਵਿਚ ਭਾਈ ਮਨੀ ਸਿੰਘ ਜੀ ਸ਼ਹੀਦ ਨੇ ਦੋ ਵਾਰ ਦੀਵਾਲੀ ਤੇ ਵਿਸਾਖੀ ਦੇ ਸਮੇਂ ਅੰਮ੍ਰਿਤਸਰ ਵਿਖੇ ਇਕੱਠ ਕਰਨੇ ਸ਼ੁਰੂ ਕੀਤੇ ਸਨ।

'ਰੱਖੜੀ' ਦਾ ਤਿਉਹਾਰ ਨਹੀਂ ਅਤੇ ਨਾ ਹੀ ਇਹ ਸਿੱਖੀ ਸਿਧਾਂਤਾਂ ਨਾਲ ਮੇਲ ਖਾਂਦਾ ਹੈ।

ਰੱਖੜੀ ਦਾ ਮਤਲਬ ਹੈ ਸੁਰੱਖਿਆ। ਕੁਝ ਹਿੰਦੂਆਂ ਵਿਚ ਇਹ ਰੀਤੀ ਦੇ ਤੌਰ 'ਤੇ ਪ੍ਰਚਲਤ ਹੈ। ਭੈਣ ਪਾਸੋਂ ਰੱਖੜੀ ਬਨਾਉਣ ਦਾ ਮਤਲਬ ਹੈ ਮੁਸੀਬਤ ਸਮੇਂ ਭਰਾ ਭੈਣ ਦੀ ਰੱਖਿਆ ਕਰੇਗਾ। ਆਪਣੇ 'ਵਚਨ' ਦੀ ਨਿਸ਼ਾਨੀ ਵਜੋਂ ਭਰਾ ਭੈਣ ਨੂੰ ਰੱਖੜੀ ਬਨਾਉਣ ਉਪਰੰਤ ਕੁਝ ਪੈਸੇ ਦਿੰਦਾ ਹੈ।

ਇਕ ਇਤਿਹਾਸਕ ਰਵਾਇਤ ਅਨੁਸਾਰ ਰੱਖੜੀ ਇਕ ਜਾਦੂਈ ਧਾਗਾ ਸੀ, ਜੋ ਕਿ ਤਾਂਤ੍ਰਿਕ ਵੱਲੋਂ, ਬੁਰੀਆਂ ਘਟਨਾਵਾਂ ਤੋਂ ਬਚਾਉਣ ਵਾਸਤੇ ਕਿਸੇ ਮਨੁੱਖ ਨੂੰ ਬੰਨਿਆ ਜਾਂਦਾ ਸੀ। ਇਸ ਨੇ ਹੌਲੀ-ਹੌਲੀ ਹੁਣ ਵਾਲੀ ਰੰਗਦਾਰ ਚੂੜੀ ਵਰਗੇ ਧਾਗੇ ਦੀ ਸ਼ਕਲ ਅਖ਼ਤਿਆਰ ਕਰ ਲਈ ਹੈ ਜੋ ਕਿ ਕਈ ਤਰ੍ਹਾਂ ਦੇ ਫੁੱਲਾਂ ਤੇ ਡਜ਼ਾਇਨਾਂ ਵਿਚ ਗੁੰਦਿਆਂ ਹੁੰਦਾ ਹੈ।

**☆ ਕਈ ਮਾਂਵਾਂ ਸ਼ੁੱਕਰਵਾਰ ਨੂੰ ਕੇਸ ਧੋਣ ਤੋਂ ਰੋਕਦੀਆਂ ਹਨ। ਕਿਉਂ ?**

ਕੁਝ ਲੋਕ ਕੁਝ ਖਾਸ ਕੰਮਾਂ ਨੂੰ ਦਿਨਾਂ 'ਤੇ ਕਰਨ ਜਾਂ ਨਾ ਕਰਨ ਨੂੰ ਚੰਗਾ ਕੰਮ ਮਾੜਾ ਸਮਝਦੇ ਹਨ। ਪੱਛਮ ਵਿਚ ਬਹੁਤੇ ਲੋਕ ਇਕ ਖਾਸ ਦਿਨ ਨੂੰ ਕੰਮ ਕਰਨ ਨਾਲੋਂ ਪ੍ਰਾਥਨਾਂ ਕਰਨ ਵਿਚ ਜ਼ਿਆਦਾ ਚੰਗਾ ਸਮਝਦੇ ਹਨ ਜਿਵੇਂ ਮੁਸਲਮਾਨ ਸ਼ੁੱਕਰਵਾਰ ਨੂੰ, ਈਸਾਈ ਐਤਵਾਰ ਨੂੰ, ਯਹੂਦੀ ਸ਼ਨੀਵਾਰ ਨੂੰ ਚੰਗਾ ਸਮਝਦੇ ਹਨ। ਉਹ ਕੁਝ ਦਿਨਾਂ ਵਿਚ ਮਾਸ ਜਾਂ ਕਿਸੇ ਖਾਸ ਕਿਸਮ ਦੇ ਮਾਸ ਦੀ ਵਰਤੋਂ ਵੀ ਨਹੀਂ ਕਰਦੇ।

ਇਸੇ ਤਰ੍ਹਾਂ ਹਿੰਦੂਆਂ ਵਿਚ ਵੀ ਦਿਨਾਂ ਬਾਰੇ ਸ਼ਗਨ ਅਪਸ਼ਗਨ ਸਮਝੇ ਜਾਂਦੇ ਹਨ। ਜਿਵੇਂ ਕਿ ਸੁਆਲ ਵਿਚ ਜਿਕਰ ਹੈ ਕਿ ਕੁਝ ਲੋਕ ਵੀਰਵਾਰ ਜਾਂ ਸ਼ੁੱਕਰਵਾਰ ਨੂੰ ਵਾਲ ਨਹੀਂ ਧੋਂਦੇ ਅਤੇ ਕੁਝ ਲੋਕ ਕਿਸੇ ਵਿਸ਼ੇਸ਼ ਦਿਨ ਖਾਸ ਦਿਸ਼ਾ ਵੱਲ ਸਫ਼ਰ ਨਹੀਂ ਕਰਦੇ।

ਸਿੱਖ ਧਰਮ ਵਿਚ ਇਸ ਤਰ੍ਹਾਂ ਦੇ ਵਿਚਾਰਾਂ ਨੂੰ ਪੂਰੀ ਤਰ੍ਹਾਂ ਖੰਡਤ ਕੀਤਾ ਗਿਆ ਹੈ। ਸਿੱਖਾਂ ਦਾ ਵਿਸ਼ਵਾਸ ਹੈ ਕਿ ਦਿਨਾਂ ਦੇ ਨਾਂ ਤਾਰੀਖਾਂ (ਥਿਤਾਂ) ਮਨੁੱਖੀ ਮਨ ਦੀ ਘਾੜਤ ਹੈ ਰੱਬ ਦੀ ਨਹੀਂ। ਪ੍ਰਮਾਤਮਾ ਨੇ ਦਿਨ ਬਨਾਏ ਹਨ ਪਰ ਚੰਗੇ ਮਾੜੇ ਨਹੀਂ। ਸਾਡੇ ਕਰਮ ਹੀ ਇਨ੍ਹਾਂ ਨੂੰ ਚੰਗਾ ਮਾੜਾ ਬਣਾਉਂਦੇ ਹਨ। ਗੁਰਮਤਿ ਕਹਿੰਦੀ ਹੈ ਕਿ ਜਿਹੜਾ ਦਿਨ ਪ੍ਰਮਾਤਮਾ ਦੀ ਯਾਦ ਵਿਚ ਗੁਜ਼ਰਦਾ ਹੈ ਉਹ ਚੰਗਾ ਹੈ ਦੂਜਾ ਬੁਰਾ।

ਨਾਨਕ ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ ॥

ਜਿਤੁ ਦਿਨਿ ਵਿਧਰੈ ਪਾਰਬ੍ਰਹਮੁ ਫਿਟੁ ਭਲੇਰੀ ਰੁਤਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੩੧੮)*

ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ ਦਿਨਿ ਮਰੀਐ ਝੂਰਿ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੬੪੦)*

**☆ ਆਦਮੀ ਪੱਗੜੀ ਕਿਉਂ ਬੰਨਦੇ ਹਨ ? ਅੰਗਰੇਜ਼ਾਂ ਵਾਂਗ ਲੰਬੇ ਵਾਲ ਮੋਢਿਆਂ 'ਤੇ ਲਟਕਾ ਕੇ ਕਿਉਂ ਨਹੀਂ ਰੱਖਦੇ ? ਆਦਮੀ ਪੱਗੜੀ ਬੰਨਦੇ ਹਨ ਇਸਤਰੀਆਂ ਕਿਉਂ ਨਹੀਂ ?**

ਸਿਰ ਨੂੰ ਢੱਕ ਕੇ ਰੱਖਣਾ ਸਦੀਆਂ ਪੁਰਾਣਾ ਵਿਸ਼ਵ ਪ੍ਰਸਿੱਧ ਰਿਵਾਜ਼ ਹੈ ਜਿਸ ਨੂੰ ਸਾਰੇ ਸਮਾਜਿਕ ਧਾਰਮਿਕ ਤੇ ਹੋਰ ਸਮਾਗਮਾਂ ਵਿਚ ਸਭਿਅਕ ਤੇ ਆਦਰਯੋਗ ਮੰਨਿਆ ਗਿਆ ਹੈ। ਅੱਜ ਵੀ ਬਹੁਤੇ ਲੋਕ ਇਸ ਨੂੰ ਇਸੇ ਰੂਪ ਵਿਚ ਮੰਨਦੇ ਹਨ। ਪੁਰਾਣੇ ਖ਼ਿਆਲਾਂ ਵਾਲੇ ਯਹੂਦੀ ਸਿਰ 'ਤੇ ਟੋਪੀ ਰੱਖਦੇ ਹਨ ਇਕ ਈਸਾਈ ਲਾੜੀ ਵਿਆਹ ਸਮੇਂ ਆਪਣਾ ਸਿਰ ਅਤੇ ਮੂੰਹ ਪਰਦੇ ਨਾਲ ਢੱਕ ਕੇ ਰੱਖਦੀ ਹੈ। ਕਈ ਗਿਰਜਿਆਂ ਵਿਚ ਇਸਾਈ ਲੋਕ ਸਿਰ ਢੱਕ ਕੇ ਇਕੱਠਾ ਵਿਚ ਸ਼ਾਮਲ ਹੁੰਦੇ ਹਨ। ਹਿੰਦੂ ਵਿਆਹਾਂ ਵਿਚ ਵੀ ਲਾੜਾ ਆਪਣੇ ਸਿਰ 'ਤੇ ਪਗੜੀ ਬੰਨਦਾ ਹੈ ਤੇ ਲਾੜੀ ਆਪਣਾ ਸਿਰ ਮੂੰਹ ਚੁੰਨੀ ਨਾਲ ਢੱਕਦੀ ਹੈ। ਰਾਜਪੂਤ ਯੋਧੇ ਵੀ ਭਾਵੇਂ ਉਨ੍ਹਾਂ ਦੇ ਸਿਰ 'ਤੇ ਵਾਲ ਹੋਣ ਜਾਂ ਨਾ ਹੋਣ, ਪਗੜੀਆਂ ਬੰਨਦੇ ਹਨ।

ਸਿੱਖ ਧਰਮ ਦੀ ਹੋਂਦ ਤੋਂ ਪਹਿਲਾਂ ਵੀ ਸਾਰੇ ਭਾਰਤ ਵਿਚ ਪੱਗੜੀ ਬੰਨੀ ਜਾਂਦੀ ਸੀ। ਉਸ ਨੂੰ ਸ਼ਾਹੀ ਪੁਸ਼ਾਕ ਸਮਝਿਆ ਜਾਂਦਾ ਸੀ। ਵੱਡੇ ਮੁਸਲਮਾਨ ਅਫ਼ਸਰ ਵੀ ਪਗੜੀਆਂ ਬੰਨਦੇ ਸਨ। ਪਗੜੀ ਇੱਜ਼ਤ ਦੀ ਨਿਸ਼ਾਨੀ ਸਮਝੀ ਜਾਂਦੀ ਸੀ। ਪੱਗੜੀ ਬੰਨਣ ਵਾਲਾ ਮਨੁੱਖ ਜ਼ਿੰਮੇਵਾਰ ਦੇ ਆਦਰਯੋਗ ਸਮਝਿਆ ਜਾਂਦਾ ਸੀ।

ਕਿਸੇ ਜ਼ਿੰਮੇਵਾਰ ਆਦਮੀ ਜਾਂ ਪੁਜਾਰੀ ਦਾ ਨੰਗਾ ਸਿਰ ਪਰਿਵਾਰ ਵਿਚ ਕਿਸੇ ਦੀ ਮੌਤ ਦਾ ਸੂਚਕ ਹੁੰਦਾ ਸੀ। ਇਕ ਦਿਲਚਸਪ ਲੋਕ-ਕਥਾ ਤੋਂ ਸਪੱਸ਼ਟ ਹੈ ਕਿ ਇਕ ਬ੍ਰਾਹਮਣ ਸਵੇਰੇ ਤੜਕੇ ਹੀ ਨਦੀ 'ਤੇ ਇਸ਼ਨਾਨ ਕਰਨ ਗਿਆ। ਇਕ ਡੁਬਕੀ ਜਲਦੀ ਜਲਦੀ ਮਾਰ ਕੇ ਅਤੇ ਪੱਗੜੀ ਉਥੇ ਹੀ ਭੁਲ ਕੇ ਘਰ ਨੂੰ ਦੌੜਿਆ ਆ ਰਿਹਾ ਸੀ। ਉਸ ਦੀ ਪਤਨੀ ਬ੍ਰਾਹਮਣ ਨੂੰ ਨੰਗੇ ਸਿਰ ਦੌੜੇ ਆਉਂਦੇ ਦੇਖ ਕੇ ਰੋਣ ਲੱਗ ਪਈ ਕਿ ਕੋਈ ਮਰ ਗਿਆ ਹੈ। ਬ੍ਰਾਹਮਣ ਨੇ ਜਦੋਂ ਘਰ 'ਚ ਦੇਖਿਆ ਕਿ ਉਸ ਦੀ ਪਤਨੀ ਰੋ ਰਹੀ ਹੈ ਤਾਂ ਉਹ ਵੀ ਉੱਚੀ-ਉੱਚੀ ਰੋਣ ਲੱਗ ਪਿਆ। ਬ੍ਰਾਹਮਣ ਦੇ ਘਰ ਆਉਣ ਵਾਲੇ ਸਾਰੇ ਹੀ ਰੋਣ ਲੱਗ ਜਾਂਦੇ ਹਨ। ਜਦੋਂ ਇਹ ਰੋਣਾ ਧੋਣਾ ਬੰਦ ਹੋਇਆ ਤਾਂ ਕਿਸੇ ਨੇ ਪੁੱਛਿਆ ਕਿ ਕੌਣ ਮਰਿਆ ਹੈ। ਔਰਤ ਕਹਿਣ ਲੱਗੀ ਕਿ ਬ੍ਰਾਹਮਣ ਨੂੰ ਹੀ ਪਤਾ ਹੈ ਕਿਉਂਕਿ ਉਹ ਨੰਗੇ ਸਿਰ ਘਰ ਆਇਆ ਹੈ। ਉਸੇ ਵਕਤ ਬ੍ਰਾਹਮਣ ਨੇ ਕਿਹਾ, "ਉਹ ਮੇਰੀ ਪਗੜੀ ਕਿਥੇ ਹੈ, ਉਹ ਤਾਂ ਮੈਂ ਜਲਦੀ ਵਿਚ ਸਵੇਰੇ ਨਦੀ ਤੇ ਭੁੱਲ ਆਇਆ, ਕਿਉਂਕਿ ਪਾਣੀ ਠੰਡਾ ਤੇ ਹਵਾ ਵੀ ਬਹੁਤ ਵਗਦੀ ਸੀ। ਕਦੇ ਵੀ ਕੋਈ ਧਾਰਮਿਕ ਜਾਂ ਆਦਰਯੋਗ ਬੰਦਾ ਪੱਗੜੀ ਬੰਨਣਾ

ਨਹੀਂ ਭੁਲਦਾ ਸੀ।

ਸਿੱਖਾਂ ਵਾਸਤੇ ਇਹ ਕੇਵਲ ਸਮਾਜਿਕ ਤੌਰ 'ਤੇ ਆਦਰ ਦਾ ਚਿੰਨ ਨਹੀਂ ਬਲਕਿ ਇਕ ਧਾਰਮਿਕ ਚਿੰਨ੍ਹ ਹੈ। ਅਸੀਂ ਖੁਲ੍ਹੇ ਵਾਲ ਛੱਡ ਕੇ ਦੂਜਿਆਂ ਦੀ ਨਕਲ ਨਹੀਂ ਕਰ ਸਕਦੇ ਅਤੇ ਨਾ ਹੀ ਅਸੀਂ ਆਪਣੇ ਵਾਲ ਕੱਟਾ ਸਕਦੇ ਹਾਂ। ਵਾਲਾਂ ਦੀ ਸੰਭਾਲ ਦਾ ਇਕੋ ਇਕ ਤਰੀਕਾ ਹੈ ਕਿ ਉਨ੍ਹਾਂ ਦਾ ਸਿਰ 'ਤੇ ਜੂੜਾ ਕਰ ਕੇ ਉਪਰ ਦਸਤਾਰ ਸਜਾਉਣਾ। ਸਿੱਖ ਪਗ ਜਾਂ ਪਗੜੀ ਦੀ ਥਾਂ ਦਸਤਾਰ ਲਫ਼ਜ਼ ਵਰਤਦੇ ਹਨ।

ਇਸਤਰੀਆਂ ਨੂੰ ਵੀ ਪੱਗੜੀ ਬੰਨ੍ਹਣ ਦੀ ਖੁਲ੍ਹ ਹੈ। ਰਵਾਇਤ ਅਨੁਸਾਰ ਇਸਤਰੀ ਨੂੰ ਆਪਣੇ ਸਰੀਰ ਦਾ ਉੱਪਰਲਾ ਹਿੱਸਾ ਢੱਕਣ ਲਈ ਚੁੰਨੀ ਵੀ ਨਾਲ ਜ਼ਰੂਰ ਲੈਣੀ ਪੈਂਦੀ ਹੈ। ਕੁਝ ਇਸਤਰੀਆਂ ਕੇਸਾਂ ਨੂੰ ਢੱਕਣ ਲਈ ਕੇਸਕੀ ਬੰਨਦੀਆਂ ਹਨ। ਮਰਦ ਵੀ ਘਰਾਂ ਵਿਚ ਛੋਟੀ ਦਸਤਾਰ ਬੰਨਦੇ ਹਨ ਪਰੰਤੂ ਬਾਹਰ ਜਣ ਵੇਲੇ ਪੂਰੀ ਦਸਤਾਰ ਹੀ ਬੰਨੀ ਜਾਂਦੀ ਹੈ।

**☆ ਲੜਕੀਆਂ ਨੂੰ ਗੁਰਦੁਆਰੇ ਵਿਚ ਸਿਰ ਢੱਕਣ ਲਈ ਕਿਹਾ ਜਾਂਦਾ ਹੈ ਪਰ ਆਦਮੀ ਆਪਣੀ ਦਾਹੜੀ ਕਿਉਂ ਨਹੀਂ ਢੱਕਦੇ। ਗੁਰਦੁਆਰੇ ਅੰਦਰ ਸਿਰ ਢੱਕਣਾ ਗੁਰੂ ਦੇ ਆਦਰ ਵਜੋਂ ਹੈ ਪਰ ਕੀ ਰੱਬ ਸਰਬ ਵਿਆਪਕ ਨਹੀਂ?**

ਲੋਕ ਆਪਣਾ ਮੂੰਹ (ਦਾੜੀ ਹੋਵੇ ਜਾਂ ਨਾ) ਕੱਪੜੇ ਨਾਲ ਉਦੋਂ ਢੱਕਦੇ ਹਨ ਜਦੋਂ ਕਿਸੇ ਕੋਈ ਸਮਾਜਿਕ ਗੁਨਾਹ ਕੀਤਾ ਹੋਵੇ ਜਿਵੇਂ, ਚੋਰੀ ਕਰਨਾ ਬਲਾਤਕਾਰ ਜਾਂ ਧੋਖਾ-ਧੜੀ ਆਦਿ। ਮੁਜਰਮ ਆਦਮੀ ਅਕਸਰ ਟੀ. ਵੀ. ਦੀਆਂ ਖ਼ਬਰਾਂ ਵਿਚ ਮੂੰਹ ਢੱਕੇ ਦਿਖਾਈ ਦਿੰਦੇ ਹਨ। ਜਿੰਨਾ ਲੋਕਾਂ ਨੇ ਨੇਕ ਕੰਮ ਕੀਤੇ ਹਨ ਉਨ੍ਹਾਂ ਨੂੰ ਮੂੰਹ ਦਿਖਾਉਣ 'ਚ ਮਾਣ ਹੈ ਕਿਉਂਕਿ ਉਨ੍ਹਾਂ ਨੇ ਕੋਈ ਮਾੜਾ ਕੰਮ ਨਹੀਂ ਕੀਤਾ।

ਚੰਗੇ ਮਨੁੱਖਾਂ ਅਤੇ ਇਸਤਰੀਆਂ ਵਾਸਤੇ ਸਿਰ ਢੱਕਣਾ ਮੂੰਹ ਨੰਗਾ ਰੱਖਣਾ ਚੰਗੇ ਸਭਿਆਚਾਰ ਦੀ ਨਿਸ਼ਾਨੀ ਹੈ।

ਸਿੱਖਾਂ ਵਾਸਤੇ ਕੇਵਲ ਗੁਰਦੁਆਰੇ ਵਿਚ ਹੀ ਨਹੀਂ ਸਗੋਂ ਹਰ ਥਾਂ ਯਾਨੀ ਲੋਕਾਂ 'ਚ ਵਿਚਰਨ ਵੇਲੇ ਤੇ ਬਾਹਰੀ ਇੱਕਠਾਂ ਵਿਚ ਵੀ ਦਸਤਾਰ ਸਜਾਉਣਾ ਜ਼ਰੂਰੀ ਹੈ। ਹਾਂ ਘਰ ਵਿਚ ਉਹ ਆਪਣਾ ਸਿਰ ਕੇਸਕੀ ਨਾਲ ਢੱਕ ਸਕਦੇ ਹਨ।

ਗੁਰਦੁਆਰੇ ਵਿਚ ਹਰ ਕਿਸੇ ਨੂੰ ਭਾਵੇਂ ਸਿੱਖ ਹੋਵੇ ਜਾਂ ਗ਼ੈਰ-ਸਿੱਖ, ਨੂੰ ਹਾਜ਼ਰ-ਨਾਜ਼ਰ ਗੁਰੂ ਸਾਹਿਬ ਜੀ ਦੇ ਸਤਿਕਾਰ ਵਜੋਂ ਆਪਣਾ ਸਿਰ ਢੱਕਣਾ ਜ਼ਰੂਰੀ ਹੈ। ਆਮ ਤੌਰ 'ਤੇ ਗ਼ੈਰ-ਸਿੱਖ ਨੰਗੇ ਸਿਰ ਹੀ ਰਹਿੰਦੇ ਹਨ ਪਰੰਤੂ ਗੁਰਦੁਆਰੇ ਜਾਣ ਵੇਲੇ ਉਨ੍ਹਾਂ ਨੂੰ ਵੀ ਆਪਣਾ ਸਿਰ ਢੱਕਣਾ ਪੈਂਦਾ ਹੈ। ਇਸ ਤੋਂ ਇਹ ਗਲਤ ਧਾਰਨਾ ਬਣ ਗਈ ਹੈ ਕਿ ਸਿੱਖਾਂ ਲਈ ਵੀ ਗੁਰਦੁਆਰੇ ਜਾਣ ਲੱਗੇ ਹੀ ਸਿਰ ਢੱਕਣਾ ਜ਼ਰੂਰੀ ਹੈ। ਦਸਤਾਰ ਸਿੱਖ ਦੇ ਪਹਿਰਾਵੇ ਦਾ ਇਕ ਜ਼ਰੂਰੀ ਅੰਗ ਹੈ। ਘਰ ਵਿਚ ਭਾਵੇਂ ਉਹ ਛੋਟੀ ਦਸਤਾਰ ਯਾਨੀ ਕੇਸਕੀ ਨਾਲ ਆਪਣਾ ਸਿਰ ਢੱਕ ਸਕਦਾ ਹੈ।

☆ ☆ ☆

# 8

# ਸਿੱਖ-ਇਤਿਹਾਸ

**ਗੁਰੂ ਨਾਨਕ ਸਾਹਿਬ ਜੀ ਨੂੰ ਗੁਰੂ ਕਿਸ ਨੇ ਬਣਾਇਆ ? ਜਾਂ ਗੁਰੂ ਨਾਨਕ ਸਾਹਿਬ ਜੀ ਨੇ ਕਿਵੇਂ ਜਾਣਿਆ ਕਿ ਉਹ ਗੁਰੂ ਹਨ ? ਹੁਣ ਕੋਈ ਗੁਰੂ ਜੀ ਵਾਂਗ ਇਸ ਧਰਤੀ 'ਤੇ ਚੋਰੀਆਂ ਠੱਗੀਆਂ, ਝੂਠ ਆਦਿ ਨੂੰ ਰੋਕਣ ਲਈ ਕਿਉਂ ਨਹੀਂ ਆਉਂਦਾ ?**

ਅਧਿਆਪਕ ਉਸ ਦੇ ਵਿਦਿਆਰਥੀਆਂ (ਚੇਲਿਆਂ) ਵੱਲੋਂ ਬਣਾਇਆ ਜਾਂਦਾ ਹੈ ਜਿਸ ਤਰ੍ਹਾਂ ਪੁੱਤਰ ਦੇ ਹੋਣ 'ਤੇ ਹੀ ਕਿਸੇ ਨੂੰ ਬਾਪ ਕਿਹਾ ਜਾਂਦਾ ਹੈ ਜੇ ਕੋਈ ਵਿਦਿਆਰਥੀ ਹੀ ਨਹੀਂ ਹੋਵੇਗਾ ਤਾਂ ਅਧਿਆਪਕ ਵੀ ਨਹੀਂ ਹੋਵੇਗਾ। ਗੁਰੂ ਜੀ ਨੇ ਲੋਕਾਂ ਨੂੰ ਇਕ ਸੱਚਾ ਜੀਵਨ ਜਿਊਣਾ ਸਿਖਾਇਆ। ਉਹਨਾਂ ਨੇ ਇਹ ਸਿਧਾਂਤ ਦਿੱਤਾ :-

ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੬੨)*

ਲੋਕਾਂ ਨੇ ਦੇਖਿਆ ਕਿ ਗੁਰੂ ਸਾਹਿਬਾਂ ਦੀ ਸਿੱਖਿਆ, ਉਹਨਾਂ ਦੇ ਹਨੇਰੇ ਜੀਵਨ ਵਿਚ ਚਾਨਣ ਭਰਨ ਵਾਲੀ ਹੈ ਇਸ ਕਰ ਕੇ ਲੋਕਾਂ ਨੇ ਉਹਨਾਂ ਨੂੰ ਆਪਣਾ ਗੁਰੂ ਮੰਨ ਲਿਆ। ਇਸ ਤਰ੍ਹਾਂ ਗੁਰੂ ਨਾਨਕ ਸਾਹਿਬ ਜੀ ਗੁਰੂ ਬਣੇ। ਉਹਨਾਂ ਸਬੰਧੀ ਆਮ ਪ੍ਰਚਲਿਤ ਹੈ।

ਨਾਨਕ ਸ਼ਾਹ ਫ਼ਕੀਰ, ਹਿੰਦੂ ਕਾ ਗੁਰੂ ਮੁਸਲਮਾਨ ਕਾ ਪੀਰ ॥

ਗੁਰੂ ਨਾਨਕ ਸਾਹਿਬ ਇਕ ਮਹਾਨ ਰੂਹਾਨੀ ਸ਼ਖ਼ਸੀਅਤ ਸਨ, ਜਿਨ੍ਹਾਂ ਨੂੰ ਹਿੰਦੂ ਅਤੇ ਮੁਸਲਮਾਨ ਦੋਹਾਂ ਨੇ ਆਪਣੇ ਅਧਿਆਤਮਕ ਮਾਰਗ ਦਰਸ਼ਕ ਵਜੋਂ ਅਪਣਾਇਆ। ਨਾਨਕ ਜੀ ਨੂੰ ਵੱਡੇ ਪੱਧਰ 'ਤੇ ਗੁਰੂ ਮੰਨੇ ਜਾਣ ਵਿਚ ਲੰਮਾ ਸਮਾਂ ਲੱਗਾ। ਉਹਨਾਂ ਦਾ ਜੀਵਨ ਬਚਪਨ ਤੋਂ ਹੀ ਲੋਕਾਂ ਲਈ ਸਿਖਿਆਦਾਇਕ ਸੀ। ਉਹਨਾਂ ਨੇ ਸਮਝਾਇਆ ਕਿ ਸੱਚਾ ਵਪਾਰ ਆਪਣੀ ਨੇਕ ਕਮਾਈ ਨੂੰ ਲੋੜਵੰਦਾਂ ਨੂੰ ਦੇਣਾ ਹੈ ਅਤੇ ਚੰਗੀ ਸੰਗਤ ਉਨ੍ਹਾਂ ਲੋਕਾਂ ਦੀ ਹੈ ਜੋ ਵਾਹਿਗੁਰੂ ਨੂੰ ਪਿਆਰ ਕਰਦੇ

ਹਨ। ਸੁਲਤਾਨਪੁਰ ਵਿਖੇ ਉਨ੍ਹਾਂ ਸਿਖਾਇਆ ਕਿ ਇਮਾਨਦਾਰੀ ਨਾਲ ਜਿਊਣਾ ਹੀ ਇਕ ਸਹੀ ਢੰਗ ਨਾਲ ਰੋਜ਼ੀ ਕਮਾਉਣਾ ਹੈ। ਈਰਖਾ ਕਰਨਾ ਗਲਤ ਰਸਤਾ ਹੈ। ਲੋਕਾਂ ਦੇ (ਪਰਜਾ ਦੇ) ਧਨ ਅਤੇ ਖ਼ਜ਼ਾਨੇ ਦੀ ਦੁਰਵਰਤੋਂ ਕਰਨੀ ਧਰਮ ਦੇ ਖ਼ਿਲਾਫ਼ ਹੈ। ਉਨ੍ਹਾਂ ਉਪਦੇਸ਼ ਦਿੱਤਾ ਕਿ ਇਥੇ ਕੋਈ ਮੁਸਲਮਾਨ ਨਹੀਂ, ਕੋਈ ਹਿੰਦੂ ਨਹੀਂ। (ਮਨੁੱਖਤਾ ਨੂੰ ਹਿੰਦੂ ਮੁਸਲਮਾਨਾਂ ਵਿਚ ਨਹੀਂ ਵੰਡਣਾ ਚਾਹੀਦਾ)। ਅਸੀਂ ਸਾਰੇ ਇਕ ਦੀ ਸੰਤਾਨ ਹਾਂ, ਇਸ ਲਈ ਸਾਰੇ ਬਰਾਬਰ ਹਾਂ। ਅਸੀਂ ਉੱਚੀਆਂ ਨੀਵੀਆਂ ਜ਼ਾਤਾਂ ਵਿਚ ਨਹੀਂ ਵੰਡੇ ਜਾ ਸਕਦੇ। ਕੁਝ ਲੋਕਾਂ ਮੁਤਾਬਿਕ ਇਹ ਸੰਦੇਸ਼ ਉਨ੍ਹਾਂ ਵੱਲੋਂ ਸੰਨ ੧੪੯੯ ਵਿਚ ਦਿੱਤਾ ਗਿਆ। ਇਸ ਲਈ ਉਨ੍ਹਾਂ ਨੇ ਉਸ ਸਾਲ ਨੂੰ ਉਨ੍ਹਾਂ ਦਾ ਗੁਰਿਆਈ ਸਮਾਂ ਮੰਨਿਆ ਪਰੰਤੂ ਅਸਲ ਵਿਚ ਗੁਰੂ ਸਾਹਿਬ ਜਨਮ ਤੋਂ ਹੀ ਅਕਾਲ ਪੁਰਖ ਪਾਸੋਂ ਇਸ ਧਰਤੀ ਦੇ ਲੋਕਾਂ ਲਈ ਇਕ ਖਾਸ ਸੁਨੇਹਾ ਲੈ ਕੇ ਆਏ ਸਨ। ਜਿਸ ਨੂੰ ਸਮੁੱਚੀ ਮਾਨਵਤਾ ਤੱਕ ਪਹੁੰਚਾਉਣ ਲਈ ਲੱਗਭਗ ਦੋ ਦਹਾਕੇ ਆਪ ਨੇ ਭਾਰਤ ਅਤੇ ਨੇੜੇ ਦੇ ਹੋਰ ਦੇਸ਼ਾਂ ਦੇ ਵੱਖ-ਵੱਖ ਧਰਮਾਂ ਦੇ ਪਵਿੱਤਰ ਅਸਥਾਨਾਂ 'ਤੇ ਜਾ ਕੇ ਪਹੁੰਚਾਇਆ।

**✡ ਜੇ ਦਸ ਗੁਰੂ ਇਹ ਚਾਹੁੰਦੇ ਸਨ ਕਿ ਅਸੀਂ ਖੁਸ਼ਹਾਲ ਜੀਵਨ ਜੀਵੀਏ ਤਾਂ ਉਨ੍ਹਾਂ ਨੇ ਸਾਨੂੰ ਏਨੀਆਂ ਮੁਸ਼ਕਿਲਾਂ ਦਾ ਸਾਹਮਣਾ ਕਿਉਂ ਕਰਨ ਦਿੱਤਾ ?**

ਗੁਰੂ ਸਾਹਿਬ ਨੇ ਮਨੁੱਖਤਾ ਨੂੰ ਸੱਚ ਦਾ ਰਾਹ ਦੱਸਿਆ ਪਰੰਤੂ ਕੁਝ ਕੱਟੜਪੰਥੀ ਬ੍ਰਾਹਮਣ ਕਾਜ਼ੀ ਉਨ੍ਹਾਂ ਦੀ ਵਧਦੀ ਲੋਕਪ੍ਰੀਅਤਾ ਅਤੇ ਸਤਿਕਾਰ ਨੂੰ ਨਾ ਸਹਾਰ ਸਕੇ। ਉਹ ਆਮ ਅਤੇ ਗ਼ਰੀਬ ਜਨਤਾ ਕੋਲੋਂ ਮੁਕਤੀ ਦੇ ਝੂਠੇ ਲਾਰੇ ਲਾ ਕੇ ਦਾਨ ਲੈਂਦੇ ਅਤੇ ਕਈ ਵਾਰ ਨਰਕਾਂ ਦਾ ਡਰ ਦੇ ਕੇ ਜ਼ਬਰਦਸਤੀ ਪੈਸੇ ਵੀ ਬਟੋਰਦੇ। ਰਾਜੇ. ਅਤੇ ਮੁਨਸਫ਼ ਆਪਣੇ ਭ੍ਰਿਸ਼ਟਾਚਾਰੀ ਤੇ ਪੱਖਪਾਤੀ ਰਵਈਏ ਰਾਹੀਂ ਆਮ ਲੋਕਾਂ ਦਾ ਖ਼ੂਨ ਚੂਸ ਰਹੇ ਸਨ। ਗੁਰੂ ਸਾਹਿਬਾਂ ਨੇ ਸਮਾਜ ਦੇ ਇਹਨਾਂ ਖ਼ੂਨ ਚੂਸਣ ਵਾਲਿਆਂ ਵਿਰੁੱਧ ਅਵਾਜ਼ ਉਠਾਈ—

(੧) ਰਾਜੇ ਸੀਹ ਮੁਕਦਮ ਕੁਤੇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪਪੰਨਾ ੧੨੮੮)*

(੨) ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥
ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੬੬੨)*

**ਅਰਥ** (੧) ਰਾਜੇ ਖੂੰਖਾਰ ਸ਼ੇਰਾਂ ਦੀ ਤਰ੍ਹਾਂ ਅਤੇ ਸਰਕਾਰੀ ਅਧਿਕਾਰੀ ਕੁਤਿਆਂ ਵਾਂਗ ਹਨ।

(੨) ਕਾਜ਼ੀ ਝੂਠੇ ਬੋਲ ਬੋਲ ਕੇ ਵੱਢੀ (ਰਿਸ਼ਵਤ) ਖਾਂਦੇ ਹਨ ਅਤੇ ਬ੍ਰਾਹਮਣ ਬੇਸਹਾਰਾ ਲੋਕਾਂ ਦਾ ਖ਼ੂਨ ਚੂਸਦੇ ਹਨ ਅਤੇ ਜੋਗੀ ਅਗਿਆਨਤਾ ਕਰਕੇ ਵਾਹਿਗੁਰੂ ਨਾਲ ਮਿਲਾਪ ਦੀ ਜੁੱਗਤੀ ਨਹੀਂ ਜਾਣਦੇ। ਇਸ ਤਰ੍ਹਾਂ ਇਹ ਤਿੰਨੋਂ ਹੀ ਆਪਣੇ ਨਿੱਜੀ ਹਿੱਤਾਂ ਲਈ ਲੋਕਾਂ ਨੂੰ ਗਲਤ ਰਸਤੇ ਪਾ ਰਹੇ ਹਨ ਅਤੇ ਅਨੇਕਾਂ ਹੀ ਸਮਾਜਿਕ

ਬੁਰਾਈਆਂ ਦੀ ਜੜ੍ਹ ਹਨ।

ਭ੍ਰਿਸ਼ਟ ਅਧਿਕਾਰੀ ਅਤੇ ਕੱਟੜ ਧਾਰਮਿਕ ਨੇਤਾਵਾਂ ਨੇ ਇਕਮੁੱਠ ਹੋ ਕੇ ਗੁਰੂ ਨਾਨਕ ਸਾਹਿਬ ਜੀ ਵੱਲੋਂ ਮਨੁੱਖੀ ਹੱਕਾਂ ਦੀ ਰੱਖਿਆ ਲਈ ਚਲਾਈ ਇਸ ਲਹਿਰ ਨੂੰ ਢਾਹ ਲਾਉਣ ਲਈ ਸਾਜਿਸ਼ਾਂ ਘੜਨੀਆਂ ਸ਼ੁਰੂ ਕੀਤੀਆਂ। ਇਸ ਕੰਮ ਲਈ ਉਨ੍ਹਾਂ ਨੇ ਰਾਜਸੀ, ਸਮਾਜੀ ਅਤੇ ਆਰਥਿਕ ਸ਼ਕਤੀਆਂ ਦੀ ਵਰਤੋਂ ਵੀ ਕੀਤੀ। ਜਿਸ ਕਰ ਕੇ ਗੁਰੂ ਸਾਹਿਬ ਅਤੇ ਸਿੱਖਾਂ ਨੇ ਮਨੁੱਖੀ ਹਿਤਾਂ ਦੀ ਰਾਖੀ ਲਈ ਅਨੇਕ ਤਰ੍ਹਾਂ ਦੇ ਤਸੀਹੇ ਸਹਿ ਕੇ ਸਾਨੂੰ ਇਹ ਦ੍ਰਿੜ ਕਰਾਇਆ ਕਿ :

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥

**ਭਾਵ** : ਬਹਾਦਰ ਆਦਮੀ ਉਹ ਹੀ ਹੈ ਜੋ ਗ਼ਰੀਬਾਂ ਦੇ ਹੱਕਾਂ ਦੀ ਰੱਖਿਆ ਲਈ ਲੜਦਾ ਹੈ ਤੇ ਉਹ ਆਪਣੇ ਸੰਘਰਸ਼ ਲਈ ਅਪਣੇ ਸਰੀਰ ਦੇ ਟੁਕੜੇ-ਟੁਕੜੇ ਵੀ ਕਟਵਾ ਦਿੰਦਾ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਹਜ਼ਾਰਾਂ ਹੀ ਸਿੱਖਾਂ ਨੇ ਕਾਫ਼ੀ ਲੰਮੇ ਅਰਸੇ ਲਈ ਮੁਸੀਬਤਾਂ ਝੱਲੀਆਂ, ਪਰ ਉਨ੍ਹਾਂ ਦੇ ਉੱਦਮ ਸਦਕਾ ਅਨੇਕਾਂ ਹੀ ਲੋਕਾਂ ਨੇ ਅੱਤਿਆਚਾਰੀ ਰਾਜਿਆਂ ਤੋਂ ਆਜ਼ਾਦੀ ਪ੍ਰਾਪਤ ਕੀਤੀ। ਸਾਰੇ ਹੀ ਜਾਣਦੇ ਹਨ ਕਿ ਸਿਪਾਹੀ ਆਪਣੇ ਦੇਸ਼ ਦੇ ਲੋਕਾਂ ਲਈ ਲੜਦੇ ਹਨ ਤਾਂ ਕਿ ਪਰਜਾ ਸ਼ਾਂਤੀ ਅਤੇ ਖੁਸ਼ਹਾਲੀ ਦਾ ਜੀਵਨ ਬਤੀਤ ਕਰ ਸਕੇ। ਇਸੇ ਤਰ੍ਹਾਂ ਗੁਰੂਆਂ ਅਤੇ ਸਿੱਖਾਂ ਨੇ ਮਨੁੱਖੀ ਹੱਕਾਂ ਦੀ ਰਾਖੀ ਅਤੇ ਧਰਮ ਦੀ ਆਜ਼ਾਦੀ ਲਈ ਅਨੇਕਾਂ ਤਸੀਹੇ ਝੱਲੇ। ਤਸੀਹੇ ਅਤੇ ਮੌਤ ਏਨੀ ਦੁਖਦਾਈ ਨਹੀਂ ਜਿੰਨੀ ਕਿ ਪੀੜ੍ਹੀ ਦਰ ਪੀੜ੍ਹੀ ਗ਼ੁਲਾਮੀ ਵਿਚ ਰਹਿ ਕੇ ਆਪਣੇ ਧਰਮ ਦਾ ਪਾਲਨਾ ਨਾ ਕਰ ਸਕਣਾ।

ਇਸ ਲਈ ਦਬੇ-ਕੁਚਲੇ ਜੀਵਾਂ ਦੇ ਉਧਾਰ ਲਈ ਮਿਟ ਜਾਣਾ ਹੀ ਮਨੁੱਖੀ ਜੀਵਨ ਦੀ ਬਹੁਤ ਵੱਡੀ ਪ੍ਰਾਪਤੀ ਹੈ।

**☆ ਪ੍ਰਸ਼ਨ :- ਹਰਿਮੰਦਰ ਸਾਹਿਬ ਕਿਸ ਨੇ ਬਣਵਾਇਆ ਅਤੇ ਇਹ ਕਦੋਂ ਬਣਿਆ ?**

**ਉੱਤਰ :-** ਅੰਮ੍ਰਿਤਸਰ ਸ਼ਹਿਰ ਵਸਾਉਣ ਦਾ ਫ਼ੈਸਲਾ ਗੁਰੂ ਅਮਰਦਾਸ ਸਾਹਿਬ ਵੱਲੋਂ ਲਿਆ ਗਿਆ। ਇਸ ਥਾਂ ਦੀ ਚੋਣ, ਨਿਸ਼ਾਨਦੇਹੀ ਅਤੇ ਯੋਜਨਾ ਵੀ ਗੁਰੂ ਅਮਰਦਾਸ ਜੀ ਵੱਲੋਂ ਕੀਤੀ ਗਈ ਅਤੇ ਉਨ੍ਹਾਂ ਨੇ ਭਾਈ ਜੇਠਾ ਜੀ (ਜੋ ਬਾਅਦ ਵਿਚ ਗੁਰੂ ਰਾਮਦਾਸ ਜੀ ਬਣੇ) ਨੂੰ ਮੁੱਢਲਾ ਕੰਮ ਸ਼ੁਰੂ ਕਰਨ ਦਾ ਬੀੜਾ ਸੌਂਪਿਆ। ਗੁਮਟਾਲਾ, ਸੁਲਤਾਨਵਿੰਡ, ਗਿਲਵਾਲੀ ਅਤੇ ਤੁੰਗ ਪਿੰਡਾਂ ਦੀ ਜ਼ਮੀਨ ਚੁਣੀ ਗਈ। ਇਨ੍ਹਾਂ ਪਿੰਡਾਂ ਦੇ ਅਤੇ ਆਲੇ-ਦੁਆਲੇ ਦੇ ਲੋਕ ਇਕੱਠੇ ਹੋਏ। ਸਭ ਤੋਂ ਪਹਿਲਾਂ ਪਾਣੀ ਦੀ ਜ਼ਰੂਰਤ ਪੂਰੀ ਕਰਨ ਲਈ ਸੰਤੋਖਸਰ ਨਾਂ ਦਾ ਤਲਾਅ ਬਣਾਇਆ ਗਿਆ ਅਤੇ ਉਸ ਤੋਂ ਬਾਅਦ ਪਵਿੱਤਰ ਅੰਮ੍ਰਿਤ ਸਰੋਵਰ ਦੀ ਖੁਦਾਈ ਦਾ ਕੰਮ ਸ਼ੁਰੂ ਕੀਤਾ ਗਿਆ ਅਤੇ ਨਾਲ ਹੀ ਰਹਿਣ ਦੇ ਸਥਾਨਾਂ, ਬਜ਼ਾਰਾਂ, ਵਪਾਰਕ ਕੇਂਦਰਾਂ ਗੁਦਾਮ

ਅਤੇ ਕਾਰਖ਼ਾਨਿਆਂ ਆਦਿ ਦੀ ਉਸਾਰੀ ਵੀ ਆਰੰਭ ਕਰ ਦਿੱਤੀ ਗਈ। ਵੱਖੋ-ਵਖਰੇ ਬੰਦਿਆਂ ਦੇ ਲੋਕਾਂ ਨੂੰ ਬੁਲਾ ਕੇ ਇਸ ਸਥਾਨ ਦੇ ਆਲੇ-ਦੁਆਲੇ ਆਪਣਾ ਕਾਰ-ਵਿਹਾਰ ਆਦਿ ਕਰਨ ਲਈ ਸੱਦਿਆ ਗਿਆ। ਇਸ ਸਥਾਨ ਦੀ ਤਰੱਕੀ ਤੇ ਉਨਤੀ ਨੂੰ ਮੁੱਖ ਰੱਖਦਿਆਂ ਬਾਅਦ ਵਿਚ ਆਲੇ-ਦੁਆਲੇ ਹੀ ਹੋਰ ਜ਼ਮੀਨ ਵੀ ਖਰੀਦੀ ਗਈ।

*(ਅੰਮ੍ਰਿਤਸਰ ਸਾਹਿਬ ਦੇ ਗਜ਼ਟ (੧੮੮੩-੮੪) ਮੁਤਾਬਕ ਸੰਨ ੧੫੭੭ ਵਿਚ ਗੁਰੂ ਰਾਮਦਾਸ ਜੀ ਨੇ ਨਾਲ ਲਗਦੇ ੫੦੦ ਵਿਘੇ ਜ਼ਮੀਨ (ਲਗਭਗ ੧੦੦ ਏਕੜ) ਤੁੰਗ ਪਿੰਡ ਦੇ ਜ਼ਿਮੀਦਾਰਾਂ ਨੂੰ ੭੦੦ ਰੁਪਏ ਦੇ ਕੇ ਖ਼ਰੀਦ ਲਈ)*

ਆਰੰਭ ਵਿਚ ਇਸ ਸਥਾਨ ਦਾ ਨਾਮ ਗੁਰੂ ਦਾ ਚੱਕ, ਚੱਕ ਰਾਮਦਾਸ ਅਤੇ ਰਾਮਦਾਸਪੁਰ ਦੇ ਨਾਂ ਨਾਲ ਜਾਣਿਆ ਜਾਂਦਾ ਰਿਹਾ ਪਰ ਬਾਅਦ ਵਿਚ ਪਵਿੱਤਰ ਅੰਮ੍ਰਿਤ ਸਰੋਵਰ ਦੇ ਤਿਆਰ ਹੋ ਜਾਣ 'ਤੇ ਇਸ ਸ਼ਹਿਰ ਦਾ ਨਾਮ ਅੰਮ੍ਰਿਤਸਰ ਹੀ ਪ੍ਰਸਿੱਧ ਹੋਇਆ। ਗੁਰੂ ਰਾਮਦਾਸ ਜੀ ਨੇ ਸਰੋਵਰ ਦੀ ਪੁਟਾਈ ਦਾ ਕੰਮ ਆਪ ਪੂਰਾ ਕਰਵਾ ਲਿਆ ਸੀ। ਫਿਰ ੧੫੮੧ ਵਿਚ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਉਨ੍ਹਾਂ ਗੁਰਗੱਦੀ ਆਪਣੇ ਛੋਟੇ ਸਪੁੱਤਰ ਗੁਰੂ ਅਰਜਨ ਸਾਹਿਬ ਜੀ ਨੂੰ ਦਿੱਤੀ। ਪੰਜਵੇਂ ਗੁਰੂ ਜੀ ਨੇ ਅੰਮ੍ਰਿਤ ਸਰੋਵਰ ਵਿਚ ਹਰਿਮੰਦਰ ਬਣਵਾਇਆ ਅਤੇ ਆਲੇ-ਦੁਆਲੇ ਦੀਆਂ ਇਮਾਰਤਾਂ ਦੀ ਉਸਾਰੀ ਵੀ ਮੁਕੰਮਲ ਕਰਵਾਈ। ੧੫੮੯ ਵਿਚ ਗੁਰੂ ਅਰਜਨ ਸਾਹਿਬ ਜੀ ਨੇ ਹਰਿਮੰਦਰ ਸਾਹਿਬ ਦੀ ਨੀਂਹ। ਜਦੋਂ ਇਮਾਰਤ ਪੂਰੀ ਹੋ ਗਈ ਤਾਂ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਪ੍ਰਕਾਸ਼ ੧੬੦੪ ਵਿਚ ਉਥੇ ਕੀਤਾ ਗਿਆ। ਇਸ ਸਥਾਨ 'ਤੇ ਅਲਾਹੀ ਬਾਣੀ ਦੇ ਕੀਰਤਨ ਦਾ ਪ੍ਰਵਾਹ ਲਗਾਤਾਰ ਚੱਲਦਾ ਰਹਿੰਦਾ ਹੈ।

ਹਰਿਮੰਦਰ ਸਾਹਿਬ ਦੀ ਮੌਜੂਦਾ ਇਮਾਰਤ ਖ਼ਾਲਸਾ ਪੰਥ ਵੱਲੋਂ ੧੭੬੫ ਵਿਚ ਉਸਾਰੀ ਗਈ। ੧੭੬੨ ਵਿਚ ਜਦ ਅਹਿਮਦ ਸ਼ਾਹ ਅਬਦਾਲੀ ਸਿੱਖਾਂ ਨੂੰ ਦਬਾਅ ਨਾ ਸਕਿਆ ਤਾਂ ਉਸ ਪਹਿਲੀ ਇਮਾਰਤ ਬਾਰੂਦ ਨਾਲ ਉਡਾ ਦਿੱਤੀ ਸੀ।

ਜਦੋਂ ਲਾਹੌਰ ਦੇ ਗਵਰਨਰ ਤੋਂ ਉਸ ਨੂੰ ਇਹ ਪਤਾ ਲੱਗਿਆ ਕਿ ਸਿੱਖਾਂ ਦੀ ਚੜ੍ਹਦੀ ਕਲਾ (ਜੀਵਨ) ਦਾ ਸੋਮਾ ਹਰਿਮੰਦਰ ਅਤੇ ਅੰਮ੍ਰਿਤ ਸਰੋਵਰ ਹਨ ਤਾਂ ਸਿੱਖਾਂ ਦਾ ਖ਼ਾਤਮਾ ਕਰਨ ਲਈ ਉਸ ਨੇ ਅੰਮ੍ਰਿਤ ਸਰੋਵਰ ਨੂੰ ਵੀ ਮਲਬੇ ਅਤੇ ਮਰੀਆਂ ਗਊਆਂ ਆਦਿ ਨਾਲ ਪੂਰ ਦਿੱਤਾ। ਸਿੱਖ ਆਪਣੇ ਹੱਕਾਂ ਲਈ ਜੂਝਦੇ ਰਹੇ ਅਤੇ ੧੭੬੪ ਵਿਚ ਤਿੰਨ ਸਾਲਾਂ ਵਿਚ ਜਥੇਬੰਦ ਹੋ ਕੇ ਇਤਨੀ ਸ਼ਕਤੀ ਹਾਸਲ ਕਰ ਲਈ ਕਿ ਅਫ਼ਗਾਨਾਂ ਨੂੰ ਹਰਾਉਣ ਅਤੇ ਉਨ੍ਹਾਂ ਵਿੱਚੋਂ ਬਹੁਤਿਆਂ ਨੂੰ ਬੰਦੀ ਬਣਾਉਣ ਵਿਚ ਸਫ਼ਲ ਹੋ ਗਏ, ਉਨ੍ਹਾਂ ਨੂੰ ਸਬਕ ਸਿਖਾਉਣ ਲਈ ਉਨ੍ਹਾਂ ਕੈਦੀਆਂ ਤੋਂ ਸਰੋਵਰ ਨੂੰ ਖਾਲੀ ਕਰਵਾਇਆ ਗਿਆ ਅਤੇ ਫੇਰ ਉਨ੍ਹਾਂ ਨੂੰ ਬਿਨਾਂ ਕੋਈ ਹੋਰ ਸਜ਼ਾ ਦਿੱਤੇ ਰਿਹਾ ਕਰ ਦਿੱਤਾ। ਇਸ ਦੇ ਫਲਸਰੂਪ ਹਰਿਮੰਦਰ ਸਾਹਿਬ ਹੁਣ ਵੀ ਉਥੇ ਬਿਰਾਜਮਾਨ ਹੈ ਅਤੇ ਸੰਸਾਰ ਦੇ ਸਾਰੇ ਲੋਕਾਂ ਨੂੰ ਸ਼ਾਂਤੀ ਦਾ ਸੁਨੇਹਾ ਦੇ ਰਿਹਾ ਹੈ।

ਮਹਾਰਾਜਾ ਰਣਜੀਤ ਸਿੰਘ ਨੇ ੧੮੩੦ ਵਿਚ ਹਰਿਮੰਦਰ ਸਾਹਿਬ ਉੱਤੇ ਸੋਨੇ ਦੇ ਪੱਤਰੇ ਚੜ੍ਹਵਾਏ। ਅੰਗਰੇਜ਼ਾਂ ਦੇ ਆਉਣ ਤੱਕ ਇਹ ਸਥਾਨ ਸੁਨਹਿਰੀ ਗੁਰਦੁਆਰਾ ਦੇ ਨਾਮ ਨਾਲ ਪ੍ਰਸਿੱਧ ਹੋ ਚੁਕਿਆ ਸੀ ਕਿਉਂਕਿ ਹਰਿਮੰਦਰ ਅਤੇ ਉਪਰਲੀ ਮੰਜ਼ਲ ਨੂੰ ਸੋਨੇ ਨਾਲ ਢੱਕ ਦਿੱਤਾ ਗਿਆ ਸੀ। ਸਿੱਖ ਇਸ ਨੂੰ ਸਿਰਫ਼ ਦਰਬਾਰ ਸਾਹਿਬ ਹੀ ਆਖਦੇ ਹਨ। ਸੱਚੇ ਪਾਤਸ਼ਾਹ ਦੀ ਕਚਹਿਰੀ (ਦਰਬਾਰ) ਹਰਿਮੰਦਰ ਸਾਹਿਬ ਦੇ ਉੱਤਰ ਵਿਚ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਗੁਰੂ ਹਰਗੋਬਿੰਦ ਸਾਹਿਬ ਨੇ ਕਰਵਾਈ। ਸਰੋਵਰ ਦੇ ਆਲੇ-ਦੁਆਲੇ ਹੋਰ ਇਮਾਰਤਾਂ ਸਿੱਖ ਮਿਸਲਾਂ ਦੇ ਅਠ੍ਹਾਰਵੀਂ ਸਦੀ ਦੇ ਅੰਤ ਵਿਚ ਬਣਵਾਈਆ। ਮਿਸਲਾਂ ਨੂੰ ਆਲੇ-ਦੁਆਲੇ ਦੇ ਰਿਹਾਇਸ਼ੀ ਇਲਾਕੇ ਵਿਚ ਥਾਂ ਦੇ ਦਿੱਤੀ ਗਈ ਤਾਂ ਕਿ ਉਹ ਸਿੱਖਾਂ ਨੂੰ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਕਾਇਮ ਰੱਖਣ ਅਤੇ ਦਰਬਾਰ ਸਾਹਿਬ ਨੂੰ ਜ਼ਾਲਮਾਂ ਦੇ ਹਮਲਿਆਂ ਤੋਂ ਬਚਾਉਣ ਲਈ ਉੱਥੇ ਰਹਿ ਸਕਣ।

*** ਪਹਿਲਾ ਸਿੱਖ ਗੁਰਦੁਆਰਾ ਕਿੱਥੇ ਬਣਿਆ ?**

ਪਹਿਲਾ ਸਿੱਖ ਗੁਰਦੁਆਰਾ ਕਦੋਂ ਤੇ ਕਿੱਥੇ ਬਣਿਆ ? ਇਸ ਬਾਰੇ ਕੁਝ ਪੱਕੇ ਤੌਰ 'ਤੇ ਕਹਿਣਾ ਕਠਿਨ ਹੈ ਸਿੱਖਾਂ ਦੇ ਪ੍ਰਮੁੱਖ ਕੇਂਦਰੀ ਅਸਥਾਨ ਅੰਮ੍ਰਿਤਸਰ ਸਾਹਿਬ ਵਿਖੇ ੧੬੦੪ ਵਿਚ ਰਸਮੀਂ ਤੌਰ 'ਤੇ ਉਦੋਂ ਆਰੰਭ ਕੀਤਾ ਗਿਆ ਜਦੋਂ ਉਥੇ ਪੰਚਮ ਪਾਤਸ਼ਾਹ ਦੁਆਰਾ ਸਕੰਲਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਪ੍ਰਕਾਸ਼ ਕੀਤਾ ਗਿਆ। ਇਸ ਤੋਂ ਪਹਿਲਾਂ ਗੁਰੂ ਸਾਹਿਬ ਸੰਗਤਾਂ ਨੂੰ ਗੋਇੰਦਵਾਲ ਜੋ ਬਿਆਸ ਦੇ ਕਿਨਾਰੇ 'ਤੇ ਸਥਿਤ ਹੈ) ਉਪਦੇਸ਼ ਦਿਆ ਕਰਦੇ ਸਨ। ਸਾਹਿਬ ਗੁਰੂ ਅਮਰਦਾਸ ਜੀ ਨੇ ਉਥੇ ਸ਼ਹਿਰ ਅਤੇ ਬਾਉਲੀ ਦਾ ਨਿਰਮਾਣ ਸਾਰੇ ਲੋਕਾਂ ਵਾਸਤੇ ਬਿਨਾਂ ਕਿਸੇ ਜ਼ਾਤਪਾਤ ਦੇ ਵਿਤਕਰੇ ਤੋਂ ਕਰਵਾਇਆ।

ਗੁਰੂ ਅੰਗਦ ਸਾਹਿਬ ਜੀ ਨੇ ਆਪਣਾ ਪ੍ਰਮੁੱਖ ਕੇਂਦਰ ਉਥੋਂ ਨੇੜੇ ਹੀ ਆਪਣਾ ਪਿੰਡ ਖਡੂਰ ਸਾਹਿਬ ਹੀ ਰੱਖਿਆ। ਗੁਰੂ ਨਾਨਕ ਸਾਹਿਬ ਜੀ ਨੇ ਆਪਣਾ ਅਸਥਾਨ ਰਾਵੀ ਦਰਿਆ ਦੇ ਦੱਖਣੀ ਕਿਨਾਰੇ 'ਤੇ ਸਥਿਤ ਪਿੰਡ ਕਰਤਾਰਪੁਰ ਸਾਹਿਬ ਵਿਖੇ ਰੱਖਿਆ। ਜਿਸ ਨੂੰ ੧੫੨੦ ਈ: ਵਿਚ ਉਹਨਾਂ ਨੇ ਸਿੱਖ ਸਿਧਾਂਤਾਂ ਨੂੰ ਪ੍ਰਚਾਰਨ ਲਈ ਪੱਕੇ ਤੌਰ 'ਤੇ ਕੇਂਦਰ ਬਣਾ ਲਿਆ। ਇਸ ਪਿੰਡ ਦੀ ਸਥਾਪਨਾ ਤੋਂ ਬਾਅਦ ਗੁਰੂ ਸਾਹਿਬ ਸੱਚ ਦਾ ਸੁਨੇਹਾ ਲੋਕਾਂ ਤੀਕ ਪਹੁੰਚਾਉਣ ਲਈ ਉਦਾਸੀਆਂ 'ਤੇ ਨਿਕਲ ਪਏ।

ਕਰਤਾਰਪੁਰ ਦੀ ਸਥਾਪਨਾ ਤੋਂ ਪਹਿਲਾਂ ਜਿਨਾਂ-ਜਿਨਾਂ ਥਾਵਾਂ ਨੂੰ ਗੁਰੂ ਸਾਹਿਬਾਂ ਦੀ ਚਰਨਛੋਹ ਪ੍ਰਾਪਤ ਹੋਈ ਤੇ ਗੁਰੂ ਸਾਹਿਬ ਨੇ ਜਿਥੇ ਜਿਥੇ ਲੋਕਾਂ ਨੂੰ ਉਪਦੇਸ਼ ਦਿੱਤੇ, ਉਹਨਾਂ ਸਥਾਨਾਂ ਨੂੰ ਬਾਅਦ ਵਿਚ ਸਿੱਖਾਂ ਨੇ ਗੁਰੂ ਜੀ ਦੀ ਯਾਦ ਵਿਚ ਪ੍ਰਚਾਰ ਕੇਂਦਰ ਬਣਾ ਦਿੱਤੇ ਜੋ ਸਮਾਂ ਪਾ ਕੇ ਗੁਰਦੁਆਰੇ ਦਾ ਰੂਪ ਧਾਰ ਗਏ। ਇਸ ਬਾਰੇ ਪੱਕੇ ਤੌਰ 'ਤੇ ਕੁਛ ਨਹੀਂ ਕਿਹਾ ਜਾ ਸਕਦਾ ਕਿ ਕਦੋਂ ਇਹ ਸਥਾਨ ਰਸਮੀਂ ਤੌਰ

'ਤੇ ਸ਼ੁਰੂ ਕੀਤੇ ਗਏ।

ਗੁਰੂ ਨਾਨਕ ਸਾਹਿਬ ਜੀ ਦੇ ਜਨਮ ਅਸਥਾਨ ਗੁਰਦੁਆਰਾ ਨਨਕਾਣਾ (ਪਾਕਿਸਤਾਨ) ਸਾਹਿਬ ਨੂੰ ਸਭ ਤੋਂ ਪਹਿਲਾਂ ਗੁਰਦੁਆਰਾ ਮੰਨਿਆਂ ਜਾ ਸਕਦਾ ਹੈ। ਗੁਰਦੁਆਰਾ ਸੱਚਾ ਸੌਦਾ ਨਨਕਾਣਾ ਸਾਹਿਬ ਤੋਂ ਕੁਝ ਮੀਲ ਦੂਰ ਉਹ ਅਸਥਾਨ ਹੈ ਜਿਥੇ ਗੁਰੂ ਸਾਹਿਬਾਂ ਨੇ ਲੋਕਾਂ ਨੂੰ ਆਪਣਾ ਪਹਿਲਾ ਉਪਦੇਸ਼ "ਸਾਨੂੰ ਆਪਣੀ ਦਸਾਂ ਨੌਹਾਂ ਦੀ ਕਿਰਤ ਲੋੜਵੰਦਾਂ ਨਾਲ ਵੰਡ ਕੇ ਖਾਣੀ ਚਾਹੀਦੀ ਹੈ" ਦਿੱਤਾ। ਗੁਰੂ ਸਾਹਿਬਾਂ ਨੇ ਆਪਣਾ ਪਹਿਲਾ ਰਸਮੀ ਉਪਦੇਸ਼ "ਨਾ ਕੋਈ ਹਿੰਦੂ ਨਾ ਮੁਸਲਮਾਨ" ੧੫੦੭ ਵਿਚ ਸੁਲਤਾਨਪੁਰ ਲੋਧੀ ਵਿਖੇ ਦਿੱਤਾ।

**☆ ਕੀ ਸਾਖੀਆਂ ਸੱਚੀਆਂ ਹਨ ? ਗੱਲ ਤਾਂ ਇਹ ਹੈ ਕਿ ਕੀ ਉਹ ਸਾਨੂੰ ਇਹ ਸਿਖਾਉਂਦੀਆਂ ਹਨ ਕਿ ਚੰਗੇ ਸਿੱਖ ਕਿਵੇਂ ਬਣੀਏ ਅਤੇ ਕੀ, ਕਿਵੇਂ ਕਰੀਏ ?**

ਸਾਖੀਆਂ ਇਤਿਹਾਸ ਦਾ ਹੀ ਇਕ ਅੰਗ ਹਨ ਜੋ ਸੱਚ-ਮੁੱਚ ਵਾਪਰੀਆਂ ਘਟਨਾਵਾਂ ਹਨ ਪਰ ਲੇਖਕਾਂ ਵਿਆਖਿਆਕਾਰਾਂ ਵੱਲੋਂ ਲਿਖੇ ਗਏ ਵਿਸਥਾਰ ਜ਼ਰੂਰੀ ਨਹੀਂ ਕਿ ਅਸਲੀ ਇਤਿਹਾਸ ਹੋਵੇ। ਅਜਿਹਾ ਸਾਰੇ ਧਰਮਾਂ ਨਾਲ ਹੀ ਵਾਪਰਦਾ ਹੈ। ਜੇ ਕੋਈ ਦੋ ਆਦਮੀ ਕਿਸੇ ਘਟਨਾ ਬਾਰੇ ਲਿਖਦੇ ਹਨ ਤਾਂ ਦੋਨਾਂ ਦੀ ਹੀ ਵਿਆਖਿਆ ਫ਼ਰਕ ਹੁੰਦੀ ਹੈ। ਬਹੁਤ ਸਾਰੀਆਂ ਸਾਖੀਆਂ ਘਟਨਾਵਾਂ ਘੱਟਣ ਦੇ ਸਮੇਂ ਤਾਂ ਲਿਖੀਆਂ ਹੀ ਨਹੀਂ ਗਈਆਂ ਉਹ ਸੀਨਾ-ਬ-ਸੀਨਾ ਜ਼ਬਾਨੀ ਹੀ ਚਲਦੀਆਂ ਗਈਆਂ। ਇਹ ਗੱਲ ਧਿਆਨਯੋਗ ਹੈ ਕਿ ਸਿੱਖ ਸਾਖੀਆਂ ਸਿਖਿਆਦਾਇਕ ਕਹਾਣੀਆਂ ਨਹੀਂ, ਉਹ ਤਾਂ ਇਤਿਹਾਸ ਦਾ ਹਿੱਸਾ ਹਨ। ਲਿਖਾਰੀਆਂ ਨੇ ਆਪਣੇ ਨਿੱਜੀ ਅਨੁਭਵ ਕਰਕੇ ਜਾਂ ਉਹਨਾਂ ਨੂੰ ਪੀੜ੍ਹੀ ਦਰ ਪੀੜ੍ਹੀ ਅੱਗੇ ਪਹੁੰਚਾਉਂਦਿਆਂ ਉਨ੍ਹਾਂ ਵਿੱਚ ਕਈ, ਫ਼ਰਕ ਪਾ ਦਿੱਤੇ ਹਨ।

ਸਿਖਿਆਦਾਇਕ ਤੇ ਮਿਥਿਹਾਸਿਕ ਕਹਾਣੀਆਂ ਲੋਕਾਂ ਨੂੰ ਸਦਾਚਾਰਕ ਸਬਕ ਦੇਣ ਲਈ ਲਿਖੀਆਂ ਜਾਂਦੀਆਂ ਹਨ। ਉਹਨਾਂ ਨੂੰ ਕਿਸੇ ਦੇਸ਼ ਜਾਂ ਕੌਮ ਦੇ ਇਤਿਹਾਸ, ਸਮਾਜ ਅਤੇ ਧਰਮ ਵਿਚ ਮਹੱਤਵਪੂਰਨ ਸਥਾਨ ਪ੍ਰਾਪਤ ਹੁੰਦਾ ਹੈ। ਸਿੱਖ ਧਰਮ ਵਿੱਚ ਵੀ ਇਤਿਹਾਸਕਾਰਾਂ ਨੇ ਆਮ ਅਨਪੜ੍ਹ ਲੋਕਾਂ ਨੂੰ ਸਿੱਖਿਆ ਦੇਣ ਲਈ ਅਜਿਹਾ ਸਾਹਿਤ ਲਿਖਿਆ ਜੋ ਕਈ ਵਾਰ ਇਤਿਹਾਸਕ ਸਾਖੀਆਂ ਨਾਲ ਰਲਗਡ ਕੀਤਾ ਗਿਆ ਹੈ ਜੋ ਸਿੱਖਾਂ ਅਤੇ ਸਿੱਖੀ ਅਸੂਲਾਂ ਲਈ ਠੀਕ ਨਹੀਂ। ਇਹ ਠੀਕ ਹੈ ਕਿ ਸਾਖੀਆਂ ਦਾ ਮੁੱਖ ਮੰਤਵ ਸਾਨੂੰ ਚੰਗੇ ਆਦਮੀ ਬਣਾਉਣਾ ਹੈ। ਇਸ ਲਈ ਸਾਨੂੰ ਚਾਹੀਦਾ ਹੈ ਕਿ ਉਨ੍ਹਾਂ ਬਾਰੇ ਬਹਿਸ ਕਰਨ ਦੀ ਬਜਾਏ ਉਨ੍ਹਾਂ ਤੋਂ ਪ੍ਰੇਰਨਾ ਲਈਏ। ਸਿੱਖ ਵਿਚਾਰਧਾਰਾ ਅਤੇ ਇਤਿਹਾਸਕ ਮਹੱਤਤਾ ਦਾ ਧੁਰਾ ਤਾਂ ਕੇਵਲ ਗੁਰਬਾਣੀ ਹੀ ਹੈ।

**☆ ਪੰਜਾਬੀ ਬੋਲੀ ਨੂੰ ਸਭ ਤੋਂ ਪਹਿਲਾਂ ਲਿਖਤੀ ਰੂਪ ਕਿਸ ਨੇ ਦਿੱਤਾ ?**

ਪੰਜਾਬੀ ਇੱਕ ਬਹੁਤ ਪੁਰਾਣੀ ਬੋਲੀ ਹੈ। ਗੁਰੂ ਸਾਹਿਬਾਂ ਦੇ ਸਮੇਂ ਤੋਂ ਪਹਿਲਾਂ ਵੀ ਇਹ ਬੋਲੀ ਆਮ ਬੋਲੀ ਜਾਂਦੀ ਸੀ। ਗੁਰਮੁਖੀ ਦੇ ਕੁਝ ਅੱਖਰ ਦੇਵਨਾਗਰੀ (ਹਿੰਦੀ ਦੀ ਲਿਪੀ) ਨਾਲ ਮਿਲਦੇ ਜੁਲਦੇ ਵੀ ਹਨ ਪਰ ਪੰਜਾਬੀ ਹਿੰਦੀ ਤੋਂ ਪੁਰਾਣੀ ਬੋਲੀ ਹੈ।

ਦੂਜੇ ਗੁਰੂ ਸਾਹਿਬਾਨ ਸਮੇਂ ਗੁਰਮੁਖੀ ਲਿਪੀ ਵਿਚ ਪੜ੍ਹਾਈ ਲੋਕਾਂ ਨੂੰ ਕਰਾਈ ਜਾਣ ਲੱਗੀ। ਇਹ ਲਿਪੀ ਕਿਉਂਕਿ ਗੁਰੂ ਸਾਹਿਬਾਂ ਵੱਲੋਂ ਅਪਣਾਈ ਤੇ ਪ੍ਰਚਾਰੀ ਗਈ, ਇਸ ਕਰਕੇ ਇਸ ਨੂੰ ਗੁਰਮੁਖੀ ਕਿਹਾ ਜਾਣ ਲਗਿਆ। ਇਸ ਤੋਂ ਕੁਝ ਲੋਕਾਂ ਨੇ ਇਹ ਸਮਝ ਲਿਆ ਕਿ ਗੁਰੂ ਅੰਗਦ ਸਾਹਿਬ ਜੀ ਨੇ ਇਸ ਲਿਪੀ ਦੀ ਕਾਢ ਕੱਢੀ ਹੈ ਪਰ ਗੁਰੂ ਗ੍ਰੰਥ ਸਾਹਿਬ ਵਿੱਚ ਹੀ ਇਸ ਗੱਲ ਦਾ ਸਪੱਸ਼ਟ ਪ੍ਰਮਾਣ ਹੈ ਕਿ ਇਸ ਦੇ ਪੈਂਤੀ ਅੱਖਰ ਭਗਤ ਕਬੀਰ ਜੀ ਦੇ ਸਮੇਂ ਵੀ ਵਰਤੇ ਜਾਂਦੇ ਸਨ। ਭਗਤ ਜੀ ਦੀ ਪੰਜਾਬੀ ਅੱਖਰਾਂ ਅਨੁਸਾਰ ਉਚਾਰਨ ਵਿਚ ਲਿਖੀ ਪੈਂਤੀ ਅੱਖਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਗੁਰੂ ਨਾਨਕ ਸਾਹਿਬ ਜੀ ਨੇ ਵੀ ਆਪਣੀ ਬਾਣੀ ਪੰਜਾਬੀ ਅੱਖਰਾਂ ਵਿਚ ਲਿਖੀ।

ਪਰ ਇਹ ਗੱਲ ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਇਸ ਲਿਪੀ ਦੇ ਬਹੁਤ ਸਾਰੇ ਅੱਖਰਾਂ ਨੂੰ ਤਰਤੀਬ ਗੁਰੂ ਅੰਗਦ ਸਾਹਿਬ ਜੀ ਨੇ ਹੀ ਦਿੱਤੀ, ਜਿਸ ਕਾਰਨ ਇਹ ਲੋਕਾਂ ਵਿਚ ਪ੍ਰਚਲਿਤ ਹੋਈ। ਜੋ ਉਹਨਾਂ ਦੀ ਇਕ ਮਹਾਨ ਦੇਣ ਹੈ।

**✡ ਕੀ ਗੁਰੂ ਸਾਹਿਬਾਂ ਦੀਆਂ ਤਸਵੀਰਾਂ ਵਾਸਤਵਿਕ (ਠੀਕ ਅਸਲੀ) ਹਨ?**
**ਜੇ ਨਹੀਂ ਤਾਂ ਅਸੀਂ ਉਨ੍ਹਾਂ ਨੂੰ ਕਿਉਂ ਟੰਗਦੇ ਹਾਂ?**
**ਜੇ ਗੁਰੂ ਸਾਹਿਬ ਨੇ ਆਪਣੀ ਤਸਵੀਰ ਕਿਸੇ ਤੋਂ ਬਣਵਾਈ ਹੋਵੇ ਤਾਂ ਕੀ ਤੁਹਾਨੂੰ ਉਸ ਤਸਵੀਰ ਦੀ ਪੂਜਾ ਕਰਨ ਦੀ ਆਗਿਆ ਹੈ?**
**ਕੀ ਇਹ ਵੀ ਠੀਕ ਹੈ ਕਿ ਗੁਰੂ ਸਾਹਿਬਾਂ ਦੀਆਂ ਤਸਵੀਰਾਂ ਦੀ ਪੂਜਾ ਤਾਂ ਨਾ ਕਰੀਏ ਪਰ ਘਰਾਂ ਵਿਚ ਰੱਖ ਲਈਏ?**

ਸਿੱਖ ਸਿਧਾਂਤਾਂ ਅਨੁਸਾਰ ਗੁਰੂ ਦੀ ਤਸਵੀਰ ਨਹੀਂ 'ਗੁਰੂ ਸ਼ਬਦ' ਹੀ ਗੁਰੂ ਹੈ।

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥

*(ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ ੯੮੨)*

ਪਵਿੱਤਰ ਗੁਰਬਾਣੀ ਵਿਚ ਦਿੱਤੇ ਸਬਕ ਹੀ ਗੁਰੂ ਹਨ। ਇੱਕ ਜਗਿਆਸੂ ਜੋ ਗੁਰਬਾਣੀ ਨੂੰ ਮੰਨਦਾ ਹੈ, ਉਹ ਅਵੱਸ਼ ਜੀਵਨ ਦੇ ਅਮਲੀ ਮਨੋਰਥ ਨੂੰ ਪ੍ਰਾਪਤ ਕਰ ਲਵੇਗਾ।

ਇਸੇ ਲਈ ਗੁਰੂ ਸਾਹਿਬਾਂ, ਭਗਤਾਂ ਅਤੇ ਹੋਰ ਮਹਾਂਪੁਰਖਾਂ ਦੇ ਮੁਖਾਰਬਿੰਦ ਤੋਂ ਉਚਰੇ ਸ਼ਬਦ, ਜੋ ਕਿ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹਨ ਗੁਰੂ ਰੂਪ ਵਿਚ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ਿਤ ਹਨ। ਗੁਰੂ ਸਾਹਿਬਾ ਦਾ ਕੋਈ ਬੁੱਤ ਜਾਂ ਤਸਵੀਰ

ਏਥੇ ਲਾਉਣ ਦੀ ਇਜ਼ਾਜਤ ਨਹੀਂ ਸੀ। ਵਾਤਾਵਰਨ ਨੂੰ ਸੁਹਾਵਨਾ ਅਤੇ ਦਿਲ ਖਿੱਚਵਾਂ ਬਨਾਉਣ ਲਈ ਫੁਲਾਂ ਅਤੇ ਹੋਰ ਕਲਾ ਦੇ ਨਮੂਨੇ ਹਰਿਮੰਦਰ ਸਾਹਿਬ ਦੀਆਂ ਕਈ ਰੂਪਾਂ ਵਿਚ ਬਣੀਆਂ ਤਸਵੀਰਾਂ ਘਰਾਂ ਅਤੇ ਗੁਰਦੁਆਰਿਆਂ ਵਿਚ ਲਗਾਈਆਂ ਜਾਂਦੀਆਂ ਹਨ। ਇਥੋਂ ਤੱਕ ਕਿ ਕਈ ਸਿੱਖ ਮੂਰਤੀਆਂ ਨੂੰ ਹਾਰ ਪਾਉਂਦੇ ਅਤੇ ਭੋਗ ਵੀ ਲਵਾਉਂਦੇ ਹਨ। ਜਿਸ ਦੀ ਸਿੱਖੀ ਵਿਚ ਮਨਾਹੀ ਹੈ। ਭਾਵੇਂ ਸਾਰੇ ਸਿੱਖ ਤਸਵੀਰਾਂ ਨੂੰ ਹਿੰਦੂਆਂ ਵਾਂਗ ਨਹੀਂ ਪੂਜਦੇ ਪਰ ਬਹੁਤ ਸਾਰੇ ਅਜਿਹਾ ਕਰ ਵੀ ਰਹੇ ਹਨ। ਕੁਝ ਵਿਦਵਾਨ ਚਾਹੁੰਦੇ ਹਨ ਕਿ ਉਹ ਝੂਠੀਆਂ ਤਸਵੀਰਾਂ ਖ਼ਤਮ ਕਰ ਦਿੱਤੀਆਂ ਜਾਣ ਪਰ ਕੁਝ ਚਾਹੁੰਦੇ ਹਨ ਕਿ ਇਹਨਾਂ ਦੀ ਪੂਜਾ 'ਤੇ ਪਾਬੰਦੀ ਹੋਣੀ ਚਾਹੀਦੀ ਹੈ।

**✡ ਵਾਸਤਵਿਕ ਤਸਵੀਰਾਂ ?**

ਕੁਝ ਤਸਵੀਰਾਂ ਨੂੰ ਗੁਰੂ ਸਾਹਿਬਾਂ ਦੀਆਂ ਅਸਲੀ ਤਸਵੀਰਾਂ ਮੰਨਿਆ ਗਿਆ ਹੈ ਪਰ ਅਸਲ ਵਿਚ ਗੁਰੂ ਸਾਹਿਬਾਂ ਦੀ ਅਸਲੀ ਕੋਈ ਤਸਵੀਰ ਨਹੀਂ। ਫੇਰ ਦੇਖਿਆ ਜਾਵੇ ਤਾਂ ਇਕ ਅਸਲੀ ਤਸਵੀਰ, ਦੂਜੀ ਅਸਲੀ ਤਸਵੀਰ ਨਾਲੋਂ ਬਿਲਕੁਲ ਵੱਖਰੀ ਹੈ। ਉਨ੍ਹਾਂ ਵਿਚ ਬਹੁਤ ਸਾਰੇ ਨਵੇਂ ਬਣਾਏ ਚਿੱਤਰ ਹਨ ਤੇ ਕੁਝ ਕੁ ਪੁਰਾਣੇ ਚਿੱਤਰ ਵੀ ਮਿਲਦੇ ਹਨ ਪਰ ਉਹ ਸਾਰੇ ਹੀ ਚਿੱਤਰਕਾਰ ਦੀ ਆਪਣੀ ਕਲਪਨਾ ਅਨੁਸਾਰ ਹਨ। ਕਿਸੇ ਵੀ ਗੁਰੂ ਨੇ ਆਪਣੇ ਸਮੇਂ ਆਪਣੀ ਤਸਵੀਰ ਬਣਾਉਣ ਦੀ ਆਗਿਆ ਨਹੀਂ ਦਿੱਤੀ ਕਿਉਂਕਿ ਇਹ ਸਿੱਖੀ ਅਸੂਲਾਂ ਦੇ ਖਿਲਾਫ਼ ਸੀ। ਸਾਨੂੰ ਆਪਣੇ ਘਰਾਂ ਤੇ ਗੁਰਦੁਆਰਾਂ ਵਿਚ ਵੀ ਇਹ ਤਸਵੀਰਾਂ ਨਹੀਂ ਲਗਾਉਣੀਆਂ ਚਾਹੀਦੀਆਂ। ਜੇ ਅਸੀਂ ਰੱਖਣਾ ਹੀ ਚਾਹੁੰਦੇ ਹਾਂ ਤਾਂ ਸਾਨੂੰ ਗੁਰਬਾਣੀ ਦੇ ਸ਼ਬਦ ਫਰੇਮ ਕਰਵਾ ਕੇ ਲਗਾਉਣੇ ਚਾਹੀਦੇ ਹਨ ਜਾਂ ਫਿਰ ਦਰਬਾਰ ਸਾਹਿਬ ਅੰਮ੍ਰਿਤਸਰ, ਸ੍ਰੀ ਕੇਸਗੜ੍ਹ ਸਾਹਿਬ, ਆਨੰਦਪੁਰ ਸਾਹਿਬ ਅਤੇ ਸ੍ਰੀ ਅਬਚਲ ਨਗਰ ਨਾਂਦੇੜ ਆਦਿ ਦੀਆਂ ਤਸਵੀਰਾਂ ਧਾਰਮਿਕ ਸਥਾਨਾਂ ਦੀ ਯਾਦ ਨੂੰ ਤਾਜ਼ਾ ਰੱਖਣ ਲਈ ਰੱਖ ਸਕਦੇ ਹਾਂ।

**✡ ਤਸਵੀਰਾਂ ਦੀ ਪੂਜਾ ?**

ਤਸਵੀਰਾਂ ਦੀ ਪੂਜਾ ਸੱਚੀਆਂ ਕਿਉਂ ਨਾ ਹੋਣ ਉਨ੍ਹਾਂ ਅੱਗੇ ਝੁੱਕਣਾ, ਉਨ੍ਹਾਂ ਨੂੰ ਫੁੱਲ ਚੜ੍ਹਾਉਣ ਜਾਂ ਭੋਗ ਲਾਉਣੇ ਸਖ਼ਤ ਰੂਪ ਵਿਚ ਮਨਾਂ ਹਨ। ਕੇਵਲ ਸ਼ਬਦ ਗੁਰੂ ਅੱਗੇ ਹੀ ਸਿਰ ਨਿਵਾਉਣਾ ਸਿੱਖ ਲਈ ਪਰਮ ਧਰਮ ਹੈ।

**✡ ਕੀ ਅਸੀਂ ਕਿਸੇ ਆਦਮੀ ਨੂੰ ਗੁਰੂ ਬਣਾ ਕੇ ਉਸ ਦੀਆਂ ਫ਼ਿਲਮਾਂ ਬਣਾ ਸਕਦੇ ਹਾਂ, ਜਿਵੇਂ ਕਿ ਕਈ ਦੇਵਤਿਆਂ ਦੀਆਂ ਫ਼ਿਲਮਾਂ ਬਣਾ ਲੈਂਦੇ ਹਨ ?**

ਸਾਨੂੰ ਸਿੱਖੀ ਬਾਰੇ ਕਿਸੇ ਵੀ ਤਰ੍ਹਾਂ ਦੀ ਗੱਲ ਸਮਝਣ ਲਈ ਕਿਸੇ ਫ਼ਿਲਮ ਦੀ ਲੋੜ ਨਹੀਂ। ਹਰੇਕ ਵਿਸ਼ੇ ਬਾਰੇ ਅਗਵਾਈ ਕਰਨ ਲਈ ਗੁਰਬਾਣੀ ਸਾਡੇ ਕੋਲ ਮੌਜੂਦ ਹੈ। ਆਪਣੀ ਮਾਨਸਿਕ ਸ਼ਾਂਤੀ ਲਈ ਵੀ ਅਸੀਂ ਹਰ ਰੋਜ਼ ਗੁਰਬਾਣੀ ਪੜ੍ਹ ਤੇ ਸੁਣ ਸਕਦੇ ਹਾਂ।

ਲੋਕ ਫ਼ਿਲਮਾਂ ਆਪਣੇ ਮਨ ਪਰਚਾਵੇ ਲਈ ਦੇਖਦੇ ਹਨ ਨਾ ਕਿ ਕੋਈ ਸਿੱਖਿਆ

ਲੈਣ ਲਈ। ਧਰਮ ਇਕ ਬਹੁਤ ਗੰਭੀਰ ਵਿਸ਼ਾ ਹੈ ਜਿਸ ਨੂੰ ਸਿੱਖਣ ਅਤੇ ਆਪਣੇ ਜੀਵਨ ਲਈ ਸਹੀ ਸੇਧ ਲੈਣ ਲਈ ਸੰਪੂਰਨ ਸ਼ਰਧਾ ਤੇ ਸਤਿਕਾਰ ਚਾਹੀਦਾ ਹੈ। ਸਿਰਫ਼ ਗੁਰਦੁਆਰਿਆਂ ਦਾ ਇਤਿਹਾਸ, ਉਨ੍ਹਾਂ ਦੀਆਂ ਇਮਾਰਤਾਂ ਅਤੇ ਉਥੇ ਯਾਤਰੀਆਂ ਨੂੰ ਦਿੱਤੀਆਂ ਜਾਂਦੀਆਂ ਸਹੂਲਤਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਫ਼ਿਲਮਾਂ ਦੀ ਵਰਤੋਂ ਕੀਤੀ ਜਾ ਸਕਦੀ ਹੈ। ਇਸ ਵਿਚ ਝੂਠੀ ਅਦਾਕਾਰੀ ਨਹੀਂ ਹੋਣੀ ਚਾਹੀਦੀ।

ਸਿੱਖਾਂ ਦੇ ਪਵਿੱਤਰ ਗੁਰੂ ਗ੍ਰੰਥ ਸਾਹਿਬ ਨੂੰ ਵੀ ਕਿਸੇ ਰੂਪ ਵਿਚ ਦਿਖਾਉਣਾ ਗੁਰੂ ਗ੍ਰੰਥ ਸਾਹਿਬ ਅਤੇ ਉਹਨਾਂ 'ਤੇ ਭਰੋਸੇ ਦੋਹਾਂ ਦੀ ਬੇਕਦਰੀ ਹੋਵੇਗੀ। ਕੋਈ ਵੀ ਮਨੁੱਖ ਭਾਵੇ ਕਿੰਨਾਂ ਵੀ ਮਹਾਨ ਕਿਉਂ ਨਾ ਹੋਵੇ ਫ਼ਿਲਮਾਂ ਵਿਚ ਗੁਰੂ ਦੀ ਭੂਮਿਕਾ ਨਹੀਂ ਨਿਭਾ ਸਕਦਾ। ਸਾਡਾ ਗੁਰੂ ਸ਼ਬਦ ਗੁਰੂ ਹੀ ਹੈ।

✡ ✡ ✡

# ੫

# ਗੁਰਦੁਆਰਾ ਸਾਹਿਬ

## ਗੁਰਦੁਆਰਾ

✲ **ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਕਮਰੇ ਜਾਂ ਗੁਰਦੁਆਰਾ ਸਾਹਿਬ ਅੰਦਰ ਜਾਣ ਲੱਗਿਆ ਜੁਤੀਆਂ ਕਿਉਂ ਉਤਾਰਦੇ ਹਾਂ ਜਦ ਕਿ ਗਿਰਜਾ ਘਰ ਅੰਦਰ ਇਸਾਈ ਲੋਕ ਉਨ੍ਹਾਂ ਦੀ ਪਵਿੱਤਰ ਬਾਈਬਲ ਦੇ ਹੁੰਦਿਆਂ ਵੀ ਜੁਤੀਆਂ ਨਹੀਂ ਉਤਾਰਦੇ ?**

ਸਾਡੇ ਵਾਸਤੇ ਗੁਰੂ ਗ੍ਰੰਥ ਸਾਹਿਬ ਜੀ ਸਿਰਫ਼ ਧਾਰਮਿਕ ਉਪਦੇਸ਼ਾਂ ਦਾ ਸੰਗ੍ਰਹਿ ਨਹੀਂ ਹੈ ਬਲਕਿ ਗੁਰੂ ਸਾਹਿਬਾਨ ਦੀ ਜਾਗਦੀ ਜੋਤ ਹਨ। ਇਸਾਈ ਲੋਕ ਬਾਈਬਲ ਨੂੰ ਇਕ ਕਿਤਾਬ ਦੀ ਤਰ੍ਹਾਂ ਸੰਭਾਲਦੇ ਹਨ ਪਰ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦਾ ਮਾਣ ਸਤਿਕਾਰ ਇਕ ਰੂਹਾਨੀ ਜੋਤ ਰਾਜੇ ਦੀ ਤਰ੍ਹਾਂ ਕਰਦੇ ਹਾਂ।

ਇਸ ਕਰਕੇ ਅਸੀਂ ਗੁਰਦੁਆਰਾ ਸਾਹਿਬ ਦੇ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੂਰਾ ਸਤਿਕਾਰ ਅਤੇ ਮਾਣ ਦੇਂਦਿਆ ਹੋਇਆਂ ਜੁਤੀਆਂ ਉਤਾਰ ਕੇ ਅਤੇ ਨਿਮਾਣੇ ਹੋ ਕੇ ਚੌਂਕੜੀ ਮਾਰ ਕੇ ਬੈਠਦੇ ਹਾਂ।

ਪੂਰਬੀ ਸੱਭਿਅਤਾ ਵਿਚ ਕਿਸੇ ਵੀ ਪਵਿੱਤਰ ਸ਼ਖ਼ਸੀਅਤ ਅੱਗੇ ਜਾਣ ਤੋਂ ਪਹਿਲਾਂ ਜੁਤੀਆਂ ਉਤਾਰਨਾ ਅਤੇ ਸਿਰ ਢੱਕਣਾ ਉਸ ਨੂੰ ਸਤਿਕਾਰ ਦੇਣ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਅਸੀਂ ਆਪਣੇ ਦੋਸਤਾਂ ਨੂੰ ਮਿਲਣ ਸਮੇਂ ਉਹਨਾਂ ਨੂੰ ਸਨਮਾਨ ਦੇਣ ਲਈ ਹੱਥ ਜੋੜਦੇ ਹਾਂ ਤੇ ਥੋੜ੍ਹਾ ਝੁਕਦੇ ਹਾਂ। ਮੱਧ ਪੂਰਬ ਵਿਚ ਮੁਸਲਮਾਨ ਵੀ ਮਸਜਿਦ ਵਿਚ ਨਮਾਜ਼ ਪੜ੍ਹਣ ਜਾਣ ਲੱਗਿਆ ਜੁਤੀਆਂ ਉਤਾਰਦੇ ਅਤੇ ਸਿਰ ਢੱਕਦੇ ਹਨ ਅਤੇ ਕਿਸੇ ਕਬਰ ਕੋਲ ਜਾਣ ਤੋਂ ਪਹਿਲਾਂ ਉਥੇ ਦੱਬੇ ਲੋਕਾਂ ਦੇ ਸਤਿਕਾਰ ਲਈ ਜੁਤੀਆਂ ਉਤਾਰ ਜੇ ਜਾਂਦੇ ਹਨ।

ਇਸ ਤੋਂ ਇਲਾਵਾ ਅਸੀਂ ਗੁਰੂ ਸਾਹਿਬ ਦੇ ਸਤਿਕਾਰ ਦੇ ਨਾਲ-ਨਾਲ ਗੁਰੁਦਅਰਾ ਸਾਹਿਬ ਅੰਦਰ ਚੌਂਕੜੀ ਮਾਰ ਕੇ ਬੈਠਦੇ ਹਾਂ ਇੰਝ ਅਸੀਂ ਪੂਰਨ ਧਿਆਨ ਨਾਲ ਕੀਰਤਨ ਅਤੇ ਪਾਠ ਸੁਣ ਸਕਦੇ ਹਾਂ।

✲ **ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਪੈਸਿਆਂ ਦੀ ਗੋਲਕ ਕਿਉਂ**

ਰੱਖਦੇ ਹਾਂ ? ਕੀ ਰੱਬ ਲਾਲਚੀ ਹੈ ?

* ਇਹ ਮਾਇਆ ਕਿਥੇ ਜਾਂਦੀ ਹੈ ?

## ਕੀ ਰੱਬ ਲਾਲਚੀ ਹੈ ?

ਇਕ ਸਿੱਖ ਗੁਰੂ ਅੱਗੇ ਭੇਟਾ (ਮਾਇਆ, ਖਾਣ ਪੀਣ ਦੀਆਂ ਚੀਜ਼ਾਂ) ਗੁਰੂ ਸਾਹਿਬ ਦੀ ਕੀਤੀ ਕ੍ਰਿਪਾ ਦੇ ਸ਼ੁਕਰਾਨੇ ਵਜੋਂ ਕਰਦਾ ਹੈ। ਅਸੀਂ ਵਾਹਿਗੁਰੂ ਜਾਂ ਗੁਰੂ ਨੂੰ ਕੋਈ ਦਾਨ ਨਹੀਂ ਦੇ ਰਹੇ ਹੁੰਦੇ ਇਹ ਗੁਰੂ ਸਾਹਿਬ ਪ੍ਰਤੀ ਪਿਆਰ ਅਤੇ ਸਤਿਕਾਰ ਦਰਸਾਉਣ ਦਾ ਇਕ ਤਰੀਕਾ ਹੈ। ਇਹ ਉਦਾਹਰਨ ਇਸ ਨੂੰ ਸਪੱਸ਼ਟ ਕਰਦੀ ਹੈ।

ਇਕ ਅਧਿਆਪਕ ਆਪਣੇ ਵਿਦਿਆਰਥੀ ਵਿਚ ਬਹੁਤ ਦਿਲਚਸਪੀ ਲੈਂਦਾ ਹੈ। ਉਹ ਉਸ ਨੂੰ ਪਿਆਰ ਕਰਦਾ ਹੈ ਅਤੇ ਪੜ੍ਹਾਈ ਵਿਚ ਉਸ ਦੀ ਅਤੀ ਰੁਚੀ ਨਾਲ ਮਦਦ ਕਰਦਾ ਹੈ। ਵਿਦਿਆਰਥੀ ਡਿਗਰੀ ਲੈਂਦਾ ਹੈ ਉਸ ਨੂੰ ਚੰਗੀ ਨੌਕਰੀ ਮਿਲਦੀ ਹੈ ਅਤੇ ਆਪਣੇ ਅਧਿਆਪਕ ਨੂੰ ਇਹ ਕਹਿਣ ਵਾਸਤੇ ਕਿ ਤੁਸੀਂ ਮੇਰੀ ਪੜ੍ਹਾਈ ਵਿਚ ਮਦਦ ਕੀਤੀ ਇਸ ਲਈ ਤੁਹਾਡਾ ਬਹੁਤ ਬਹੁਤ ਧੰਨਵਾਦ ਅਤੇ ਇਸ ਕਰਕੇ ਮੈਨੂੰ ਚੰਗੀ ਨੌਕਰੀ ਮਿਲੀ ਹੈ। ਸ਼ੁਕਰਾਨੇ ਵਜੋਂ ਉਹ ਆਪਣੇ ਅਧਿਆਪਕ ਵਾਸਤੇ ਬਰਫੀ ਦਾ ਤੋਹਫ਼ਾ ਲੈ ਕੇ ਆਉਂਦਾ ਹੈ। ਵਿਦਿਆਰਥੀ ਆਪਣੇ ਅਧਿਆਪਕ ਨੂੰ ਮਠਿਆਈ ਦੇ ਕੇ ਕੋਈ ਦਇਆ ਜਾਂ ਦਾਨ ਨਹੀਂ ਦੇ ਰਿਹਾ ਇਸ ਦੇ ਰਾਹੀਂ ਉਹ ਆਪਣਾ ਪਿਆਰ ਅਤੇ ਸਤਿਕਾਰ ਦਰਸਾਉਂਦਾ ਹੈ।

ਇਸੇ ਤਰ੍ਹਾਂ ਹੀ ਇਕ ਸਿੱਖ ਗੁਰਦੁਆਰਾ ਸਾਹਿਬ ਵਾਹਿਗੁਰੂ ਅਤੇ ਗੁਰੂ ਸਾਹਿਬ ਜੀ ਦੇ ਸ਼ੁਕਰਾਨੇ ਵਜੋਂ ਜਾਂਦਾ ਹੈ ਜਿਸ ਦੀ ਕ੍ਰਿਪਾ ਨਾਲ ਉਹ ਇਕ ਮਨੁੱਖੀ ਜਨਮ ਮਾਣ ਰਿਹਾ ਹੈ।

ਇਕ ਸਿੱਖ ਆਪਣੀ ਜ਼ਿੰਦਗੀ ਨੂੰ ਵਾਹਿਗੁਰੂ ਜੀ ਦੇ ਸੋਹਿਲੇ ਗਾਉਣ ਵਾਸਤੇ ਉਸ ਦੀ ਬਖ਼ਸ਼ੀ ਹੋਈ ਦਾਤ ਸਮਝਦਾ ਹੈ ਸਾਨੂੰ ਮਨੁੱਖੀ ਜਨਮ ਕਿਸੇ ਸਜ਼ਾ ਵਜੋਂ ਨਹੀਂ ਮਿਲਿਆ ਜਿਵੇਂ ਕਿ ਇਸਾਈ ਲੋਕ ਸੋਚਦੇ ਹਨ ਕਿ ਅਸੀਂ ਇਕ ਪਾਪੀ ਦੇ ਤੌਰ 'ਤੇ ਜਨਮ ਲਿਆ ਹੈ।

ਜਦੋਂ ਅਸੀਂ ਕਿਸੇ ਸਮਾਜੀ ਕੰਮ ਵਾਸਤੇ ਧੰਨ ਦਿੰਦੇ ਹਾਂ ਤਾਂ ਇਹ ਅਸੀਂ ਕੋਈ ਕਿਸੇ 'ਤੇ ਕ੍ਰਿਪਾ ਨਹੀਂ ਕਰ ਰਹੇ ਹੁੰਦੇ ਇਹ ਤਾਂ ਆਪਣੀ ਕਮਾਈ ਨੂੰ ਵੰਡ ਕੇ ਛਕਣ ਦਾ ਇਕ ਤਰੀਕਾ ਹੈ। ਇਕ ਬਾਪ ਆਪਣੇ ਬੱਚੇ ਨੂੰ ਕੁਝ ਖਾਣ ਦੀਆਂ ਚੀਜ਼ਾਂ ਦੇਂਦਾ ਹੈ ਤੇ ਬੱਚਾ ਖਾਣ ਦੀਆਂ ਚੀਜ਼ਾਂ ਨੂੰ ਆਪਣੇ ਭੈਣ-ਭਰਾਵਾਂ ਵਿਚ ਵੰਡ ਕੇ ਛਕਦਾ ਹੈ। ਉਹ ਬੱਚਾ ਆਪਣੇ ਭੈਣ-ਭਰਾਵਾਂ ਵਿਚ ਵੰਡ ਕੇ ਕੋਈ ਉਨ੍ਹਾਂ ਤੇ ਅਹਿਸਾਨ ਜਾਂ ਕ੍ਰਿਪਾ ਨਹੀਂ ਕਰ ਰਿਹਾ ਹੁੰਦਾ ਜਾਂ ਕੋਈ ਦਾਨ ਨਹੀਂ ਕਰ ਰਿਹਾ ਹੁੰਦਾ।

ਇਸੇ ਤਰ੍ਹਾਂ ਹੀ ਵਾਹਿਗੁਰੂ ਸਾਹਿਬ ਸਾਡੇ ਪਿਤਾ ਹਨ। ਸਾਰੀਆਂ ਚੀਜ਼ਾਂ ਵਾਹਿਗੁਰੂ ਦੁਆਰਾ ਆਪਣੇ ਬੱਚਿਆਂ ਵਾਸਤੇ ਬਣਾਈਆਂ ਗਈਆਂ ਹਨ, ਜਿਨ੍ਹਾਂ ਦਾ ਫ਼ਰਜ਼

ਬਣਦਾ ਹੈ ਕਿ ਉਹ ਉਨ੍ਹਾਂ ਚੀਜ਼ਾਂ ਨੂੰ ਆਪਸ ਵਿਚ ਵੰਡ ਕੇ ਛਕਣ। ਇਸ ਤਰ੍ਹਾਂ ਵੰਡ ਕੇ ਛਕਣਾ ਸਾਡੀ ਜ਼ਿੰਮੇਵਾਰੀ ਹੈ। ਵੰਡ ਕੇ ਛਕਣ ਨਾਲ ਅਸੀਂ ਕਿਸੇ 'ਤੇ ਕੋਈ ਅਹਿਸਾਨ ਨਹੀਂ ਕਰ ਰਹੇ ਬਲਕਿ ਆਪਣੀ ਜ਼ਿੰਮੇਵਾਰੀ ਨਿਭਾ ਰਹੇ ਹਾਂ ਜਿਹੜੀ ਕਿ ਸਾਨੂੰ ਸਾਡੇ ਪਿਤਾ ਵਾਹਿਗੁਰੂ ਜੀ ਨੇ ਸੌਂਪੀ ਹੈ।

ਸਿੱਖ ਫਿਲਾਸਫੀ ਇਸ ਪੱਖੋਂ ਨਿਰਾਲੀ ਹੈ। ਇਸ ਦੇ ਮੁਤਾਬਕ ਵਾਹਿਗੁਰੂ ਸਭ ਚੀਜ਼ਾਂ ਦੇ ਸਿਰਜਣਹਾਰ ਹਨ। ਇਸ ਬ੍ਰਹਿਮੰਡ ਵਿਚ ਸਭ ਕੁਝ ਵਾਹਿਗੁਰੂ ਦਾ ਹੈ। ਵਾਹਿਗੁਰੂ ਨੂੰ ਸਾਡੀ ਮਾਇਆ ਦੀ ਜ਼ਰੂਰਤ ਨਹੀਂ। ਜਿਸ ਤਰ੍ਹਾਂ ਮਾਤਾ-ਪਿਤਾ ਘਰ ਦੇ ਮਾਲਕ ਹਨ ਉਨ੍ਹਾਂ ਦੀ ਤੁਲਨਾ ਵਾਹਿਗੁਰੂ ਦੇ ਨਾਲ ਬ੍ਰਹਿਮੰਡ ਦੇ ਮਾਲਕ ਦੇ ਤੌਰ 'ਤੇ ਕੀਤੀ ਜਾ ਸਕਦੀ ਹੈ। ਘਰ ਦਾ ਸਾਰਾ ਕੁਝ ਮਾਤਾ-ਪਿਤਾ ਦਾ ਹੈ ਬੱਚੇ ਉਨ੍ਹਾਂ ਚੀਜ਼ਾਂ ਵਿੱਚੋਂ ਕੁਝ ਵੀ ਮਾਤਾ-ਪਿਤਾ ਨੂੰ ਅਹਿਸਾਨ ਕਰਕੇ ਜਾਂ ਕੋਈ ਕ੍ਰਿਪਾ ਕਰਕੇ ਨਹੀਂ ਦਿੰਦੇ। ਜੇ ਇਕ ਬੱਚਾ ਆਪਣੇ ਮਾਤਾ-ਪਿਤਾ ਨੂੰ ਇਕ ਜੂਸ ਦਾ ਗਿਲਾਸ ਦਿੰਦਾ ਹੈ ਤਾਂ ਉਹ ਉਹਨਾਂ 'ਤੇ ਕੋਈ ਬਖ਼ਸ਼ਿਸ਼ ਨਹੀਂ ਕਰ ਰਿਹਾ ਹੁੰਦਾ। ਉਸ ਦਾ ਇਹ ਕੰਮ ਉਸ ਦਾ ਸਹੀ ਵਰਤਾਅ ਹੀ ਦਰਸਾਉਂਦਾ ਹੈ। ਮਾਤਾ-ਪਿਤਾ ਆਪਣੇ ਬੱਚਿਆਂ ਨੂੰ ਚੰਗੇ ਵਿਹਾਰ ਅਤੇ ਜ਼ਿੰਮੇਵਾਰ ਵਰਤਾਅ ਦੇ ਤੌਰ 'ਤੇ, ਆਪਣੇ ਸੰਬੰਧੀਆਂ ਅਤੇ ਆਲੇ-ਦੁਆਲੇ ਦੇ ਦੋਸਤਾਂ ਵਿਚ ਘਰ ਦੀਆਂ ਚੀਜ਼ਾਂ ਵੰਡਣ ਦੀ ਸਿੱਖਿਆ ਦਿੰਦੇ ਹਨ। ਵਾਹਿਗੁਰੂ ਜੋ ਕਿ ਸਾਰੇ ਸੰਸਾਰ ਦਾ ਮਾਲਕ ਹੈ ਅਤੇ ਹਰ ਇਕ ਚੀਜ਼ ਦੇਣ ਵਾਲਾ ਹੈ, ਬਖ਼ਸ਼ਣ ਵਾਲਾ ਹੈ ਉਸ ਦੇ ਲਾਲਚੀ ਹੋਣ ਦਾ ਤਾਂ ਸਵਾਲ ਹੀ ਨਹੀਂ ਉੱਠਦਾ।

## *ਪੈਸਾ ਕਿੱਥੇ ਜਾਂਦਾ ਹੈ ?*

ਹਰੇਕ ਧਾਰਮਿਕ ਸੰਸਥਾ ਉਸ ਧਰਮ ਵਿਚ ਵਿਸ਼ਵਾਸ ਰੱਖਣ ਵਾਲਿਆਂ ਦੇ ਯੋਗਦਾਨ ਨਾਲ ਹੀ ਚਲਦੀ ਹੈ। ਇਹ ਧਾਰਮਿਕ ਸੰਸਥਾਵਾਂ, ਧਾਰਮਿਕ ਇਮਾਰਤ ਦੀ ਸੰਭਾਲ, ਸੇਵਾਦਾਰ ਜਿਹੜੇ ਕਿ ਵਿਆਖਿਆ ਆਦਿ ਕਰਦੇ ਹਨ ਨੂੰ ਭੁਗਤਾਨ ਕਰਨ ਲਈ ਮਾਇਆ ਅਲੱਗ-ਅਲੱਗ ਤਰੀਕਿਆਂ ਨਾਲ ਇਕੱਠੀ ਕਰਦੀਆਂ ਹਨ। ਇਹ ਖ਼ਰਚ ਗੁਰਦੁਆਰਾ ਸਾਹਿਬ ਆਉਣ ਵਾਲੇ ਸ਼ਰਧਾਲੂਆਂ ਵੱਲੋਂ ਭੇਟਾ ਦੁਆਰਾ ਹੀ ਚਲਾਇਆ ਜਾਂਦਾ ਹੈ।

✲ **ਆਦਮੀ ਅਤੇ ਬੀਬੀਆਂ ਗੁਰਦੁਆਰਾ ਸਾਹਿਬ ਅਲੱਗ-ਅਲੱਗ ਕਿਉਂ ਬੈਠਦੇ ਹਨ ? ਸਟੇਜ ਹਮੇਸ਼ਾ ਸੱਜੇ ਪਾਸੇ (ਆਦਮੀਆਂ ਵਾਲੇ ਪਾਸੇ ਕਿਉਂ ਬਣਾਈ ਜਾਂਦੀ ਹੈ) ਅਸੀਂ ਫਰਸ਼ 'ਤੇ ਕਿਉਂ ਬੈਠਦੇ ਹਾਂ ਜਦਕਿ ਇਹ ਉਨ੍ਹਾਂ ਲੋਕਾਂ ਲਈ ਮੁਸ਼ਕਲ ਹੈ ਜਿਨ੍ਹਾਂ ਦੀ ਪਿੱਠ ਪੀੜ ਕਰਦੀ ਹੋਵੇ ?**

✲ **ਗੁਰਦੁਆਰਾ ਸਾਹਿਬ ਕੰਧ ਦੇ ਨਾਲ ਲੱਗ ਕੇ ਬੈਠਣ ਨੂੰ ਕਿਉਂ ਚੰਗਾ ਨਹੀਂ ਸਮਝਿਆ ਜਾਂਦਾ ?**

੧. ਚੰਗਾ ਸਮਾਜਿਕ ਵਰਤਾਅ ਅਤੇ ਵਿਹਾਰ ਇਹ ਮੰਗ ਕਰਦਾ ਹੈ ਕਿ ਅਸੀਂ

ਪਰਾਈ ਇਸਤਰੀ ਜਾ ਪਰਾਏ ਮਰਦ ਦੇ ਬਹੁਤੇ ਨੇੜੇ ਨਾ ਬੈਠੀਏ। ਸੰਗਤ ਵਿਚ ਬੈਠਿਆਂ ਇਕ ਦੂਜੇ ਦੇ ਨਾਲ ਲੱਗਣ ਤੋਂ ਬੱਚਣਾ ਬਹੁਤ ਹੀ ਮੁਸ਼ਕਲ ਹੈ। ਜੇ ਆਦਮੀ ਅਤੇ ਬੀਬੀਆਂ ਇਕੱਠੇ ਬੈਠੇ ਹੋਣ ਤਾਂ ਉਨ੍ਹਾਂ ਨੂੰ ਸੁਚੇਤ ਹੋ ਕੇ ਬੈਠਣਾ ਪੈਂਦਾ ਹੈ ਕਿ ਉਹ ਨਾਲ ਬੈਠੇ ਦੇ ਨਾਲ ਨਾ ਲੱਗ ਜਾਣ। ਇਸ ਕਰ ਕੇ ਪਾਠ ਅਤੇ ਕੀਰਤਨ ਵਿਚ ਸੁਰਤੀ ਨਹੀਂ ਲੱਗਦੀ ਕਿਉਂਕਿ ਉਹਨਾਂ ਦਾ ਧਿਆਨ ਇਸ ਪਾਸੇ ਲੱਗਾ ਹੁੰਦਾ ਹੈ ਕਿ ਕਿਤੇ ਨਾਲ ਬੈਠੇ ਦੇ ਨਾਲ ਨ ਲੱਗਿਆ ਜਾਵੇ ਤਾਂ ਕਿ ਇਕ ਦੋਸ਼ ਦਾ ਕਾਰਨ ਵੀ ਬਣ ਜਾਂਦਾ ਹੈ ਜਿਹੜੀ ਕਿ ਇਕ ਗੰਭੀਰ ਸਮੱਸਿਆ ਬਣ ਸਕਦੀ ਹੈ। ਇਸ ਲਈ ਇਹ ਠੀਕ ਸਮਝਿਆ ਜਾਂਦਾ ਹੈ ਕਿ ਬੀਬੀਆਂ ਅਤੇ ਆਦਮੀ ਅਲੱਗ-ਅਲੱਗ ਹੀ ਬੈਠਣ।

ਕੋਈ ਵੀ ਪਾਸਾ ਆਦਮੀਆਂ ਜਾਂ ਬੀਬੀਆਂ ਲਈ ਰਾਖਵਾਂ ਨਹੀਂ ਹੈ। ਇਹ ਸਾਰਾ ਤਾਂ ਸਥਿਤੀ ਅਤੇ ਸਹੂਲਤ 'ਤੇ ਹੀ ਨਿਰਭਰ ਕਰਦਾ ਹੈ। ਜੇ ਸਾਨੂੰ ਸੰਭਾਵਨਾ ਹੋਵੇ ਕਿ ਬੀਬੀਆਂ ਜ਼ਿਆਦਾ ਆਉਣਗੀਆਂ ਤਾਂ ਉਹਨਾਂ ਨੂੰ ਉਧਰ ਬਿਠਾ ਦਿੱਤਾ ਜਾਂਦਾ ਹੈ ਜਿੱਥੇ ਜਗ੍ਹਾ ਜ਼ਿਆਦਾ ਹੋਵੇ। ਜੇ ਉਹ ਪਾਸਾ ਭਰ ਜਾਵੇ ਅਤੇ ਦੂਜੇ ਪਾਸੇ ਖਾਲੀ ਜਗ੍ਹਾ ਹੋਵੇ ਤਾਂ ਆਦਮੀ ਜਾਂ ਬੀਬੀਆਂ ਦੂਜੇ ਪਾਸੇ ਥੋੜ੍ਹੀ ਜਗ੍ਹਾ ਛੱਡ ਕੇ ਬੈਠ ਸਕਦੇ ਹਨ।

ਗੁਰਦੁਆਰਾ ਸਾਹਿਬ ਵਿਚ ਬੀਬੀਆਂ ਅਤੇ ਆਦਮੀ ਆਮ ਤੌਰ 'ਤੇ ਉਸ ਪਾਸੇ ਬੈਠਦੇ ਹਨ ਜਿਥੇ ਉਹ ਪਹਿਲੇ ਦਿਨ ਤੋਂ ਹੀ ਬੈਠਦੇ ਹੋਣ ਇਸ ਤਰ੍ਹਾਂ ਉਹ ਸਮਝ ਦੇ ਤੌਰ 'ਤੇ ਕਰਦੇ ਹਨ। ਘਰ ਵਿਚ ਵੀ ਅਸੀਂ ਰੋਟੀ ਖਾਣ ਵੇਲੇ ਆਪਣੀ ਕੁਰਸੀ 'ਤੇ ਹੀ ਬੈਠਦੇ ਹਾਂ ਜਦਕਿ ਕੋਈ ਕੁਰਸੀ ਕਿਸੇ ਇਕ ਲਈ ਰਾਖਵੀਂ ਨਹੀਂ ਹੁੰਦੀ ਪਰ ਨੇਮ ਦੇ ਤੌਰ 'ਤੇ ਹਰ ਇਕ ਮੈਂਬਰ ਆਪਣੀ ਹੀ ਕੁਰਸੀ 'ਤੇ ਹੀ ਬੈਠਦਾ ਹੈ।

ਸਟੇਜ ਵੀ ਗੁਰੂ ਸਾਹਿਬ ਜੀ ਦੇ ਸੱਜੇ ਪਾਸੇ ਕੋਈ ਪੱਕੀ ਨਹੀਂ ਹੁੰਦੀ ਇਹ ਸਭ ਕੁਝ ਸਹੂਲਤ 'ਤੇ ਹੀ ਨਿਰਭਰ ਕਰਦਾ ਹੈ। ਹਰ ਇਕ ਗੁਰਦੁਆਰਾ ਸਾਹਿਬ ਵਿਚ ਅਲੱਗ-ਅੱਲਗ ਪਾਸੇ ਸਟੇਜ਼ ਹੁੰਦੀ ਹੈ। ਆਮ ਤੌਰ 'ਤੇ ਰਾਗੀ ਉਸ ਪਾਸੇ ਬੈਠਦੇ ਹਨ, ਜਿਥੇ ਆਦਮੀਆਂ ਦਾ ਉਨ੍ਹਾਂ ਵੱਲ ਮੂੰਹ ਹੋਵੇ ਅਤੇ ਬੀਬੀਆਂ ਰਾਗੀ ਸਿੰਘਾਂ ਦੇ ਪਿੱਛੇ ਬੈਠੀਆਂ ਹੁੰਦੀਆਂ ਹਨ। ਕਈ ਵਾਰ ਸਟੇਜ਼ ਇਸ ਤਰ੍ਹਾਂ ਬਣੀ ਹੁੰਦੀ ਹੈ ਕਿ ਰਾਗੀ ਸਿੰਘਾਂ ਦਾ ਮੂੰਹ ਸਾਰੀ ਸੰਗਤ ਵੱਲ ਹੁੰਦਾ ਹੈ। ਸਟੇਜ ਕਈ ਵਾਰ ਫ਼ਰਸ਼ ਤੋਂ ਉੱਚੀ ਹੁੰਦੀ ਹੈ ਅਤੇ ਕਈ ਵਾਰ ਉੱਚੀ ਨਹੀਂ ਵੀ ਹੁੰਦੀ। ਜਦੋਂ ਕਿਤੇ ਭਾਰੀ ਇਕੱਠ ਹੁੰਦਾ ਹੈ ਤਾਂ ਸਟੇਜ਼ ਉੱਚੀ ਹੁੰਦੀ ਹੈ ਤਾਂ ਜੋ ਸੰਗਤ ਨੂੰ ਕੀਰਤਨ ਸੁਣਨ ਵਿਚ ਆਸਾਨੀ ਹੋ ਸਕੇ।

ਜਿਥੋਂ ਤੱਕ ਜ਼ਮੀਨ 'ਤੇ ਬੈਠਣ ਦਾ ਸੰਬੰਧ ਹੈ ਇਹ ਸਾਡੀ ਗੁਰੂ ਪ੍ਰਤੀ ਸ਼ਰਧਾ ਹੈ ਅਤੇ ਸਾਰੇ ਬੰਦੇ ਇਕ ਸਮਾਨ ਅਤੇ ਬਰਾਬਰ ਹੋ ਕੇ ਬੈਠਦੇ ਹਨ। ਭਾਵ ਕਿ ਕੋਈ ਜ਼ਾਤੀ ਭੇਦ-ਭਾਵ ਨਹੀਂ ਰਹਿੰਦਾ, ਜ਼ਮੀਨ 'ਤੇ ਚੌਂਕੜੀ ਮਾਰ ਕੇ ਬੈਠਣ ਨਾਲ ਅਸੀਂ ਕੀਰਤਨ ਧਿਆਨ ਨਾਲ ਸੁਣ ਸਕਦੇ ਹਾਂ ਜਦ ਕਿ ਬੈਂਚਾ ਅਤੇ ਕੁਰਸੀਆਂ 'ਤੇ ਬੈਠ

ਕੇ ਏਨਾਂ ਧਿਆਨ ਨਹੀਂ ਲੱਗਦਾ। ਜ਼ਮੀਨ 'ਤੇ ਬਿਨਾਂ ਥੱਕੇ ਅਸੀਂ ਜ਼ਿਆਦਾ ਦੇਰ ਤੱਕ ਬੈਠ ਸਕਦੇ ਹਾਂ। ਸਭ ਤੋਂ ਵੱਡੀ ਮੁਸ਼ਕਲ ਫਰਸ਼ 'ਤੇ ਬੈਠਣ ਦੀ, ਤੰਗ ਪੈਂਟਾਂ ਹਨ ਜੋ ਕਿ ਗੁਰਦੁਆਰਾ ਸਾਹਿਬ ਆਉਣ ਲੱਗਿਆ ਨਹੀਂ ਪਾਉਣੀਆਂ ਚਾਹੀਦੀਆਂ।

ਜੇ ਕਿਸੇ ਬੰਦੇ ਨੂੰ ਕੋਈ ਸਰੀਰਕ ਤਕਲੀਫ਼ ਹੈ ਅਤੇ ਉਹ ਸਹਾਰੇ ਤੋਂ ਬਿਨਾਂ ਨਹੀਂ ਬੈਠ ਸਕਦਾ, ਤਾਂ ਉਹ ਕੰਧ ਨਾਲ ਲੱਗ ਕੇ ਬੈਠ ਸਕਦਾ ਹੈ ਇਸ ਦਾ ਕੋਈ ਇਤਰਾਜ਼ ਨਹੀਂ। ਆਮ ਤੌਰ 'ਤੇ ਇਹ ਦੇਖਿਆ ਗਿਆ ਹੈ ਕਿ ਜ਼ਿਆਦਾਤਰ ਲੋਕ ਆਰਾਮ ਅਤੇ ਸੁਵਿਧਾ ਲਈ ਕੰਧ ਨਾਲ ਬੈਠਦੇ ਹਨ ਜਦ ਕਿ ਉਨ੍ਹਾਂ ਨੂੰ ਅਜਿਹਾ ਨਹੀਂ ਕਰਨਾ ਚਾਹੀਦਾ। ਰੋਗੀ ਲੋਕਾਂ ਨੂੰ ਇਕ ਅਲੱਗ ਕਮਰਾ ਜਿਸ ਵਿਚ ਕਿ ਸਪੀਕਰ ਲੱਗਾ ਹੋਵੇ, ਦਿੱਤਾ ਜਾ ਸਕਦਾ ਹੈ ਤਾਂ ਜੋ ਉਹ ਆਰਾਮ ਨਾਲ ਬੈਠ ਸਕਣ। ਗੁਰਦੁਆਰਾ ਸਾਹਿਬ ਵਿਚ ਸਾਨੂੰ ਧਿਆਨ ਪੂਰਵਕ ਅਤੇ ਚੁਸਤੀ ਨਾਲ ਬੈਠਣਾ ਚਾਹੀਦਾ ਹੈ ਜਿਸ ਤਰ੍ਹਾਂ ਕਿ ਇਕ ਵਿਦਿਆਰਥੀ ਨੂੰ ਜ਼ਮਾਤ ਵਿਚ ਧਿਆਨ ਨਾਲ ਬੈਠਣਾ ਚਾਹੀਦਾ ਹੈ।

✲ **ਅਸੀਂ ਅਰਦਾਸ ਕਿਉਂ ਕਰਦੇ ਹਾਂ ? (ਸਮਾਗਮ ਦੇ ਅੰਤ ਵਿਚ ਸਿਰਫ਼ ਗੁਰਬਾਣੀ ਹੀ ਪੜ੍ਹ ਲੈਣੀ ਚਾਹੀਦੀ ਹੈ।**

✲ **ਅਸੀਂ ਅਰਦਾਸ ਕਰਨ ਲੱਗਿਆ ਖੜ੍ਹੇ ਕਿਉਂ ਹੁੰਦੇ ਹਾਂ ?**

ਇਕ ਰਸਮੀ ਸਿੱਖ ਸਮਾਗਮ ਭਾਵੇਂ ਗੁਰਦੁਆਰਾ ਸਾਹਿਬ ਵਿਚ ਹੋਵੇ ਜਾਂ ਘਰ ਵਿਚ, ਵਾਹਿਗੁਰੂ ਦੇ ਗੁਣ ਗਾ ਕੇ ਅਤੇ ਗੁਣਾਂ ਦੀ ਪ੍ਰਾਪਤੀ ਲਈ ਅਰਦਾਸ ਕਰਕੇ ਹੀ ਸੰਪੂਰਨ ਹੁੰਦਾ ਹੈ। ਅਰਦਾਸ ਸਾਡੇ ਦਿਮਾਗ਼ ਨੂੰ ਨਿਮਰ, ਤੇਜ਼, ਛੇਤੀ ਗ੍ਰਹਿਣ ਕਰਨ ਵਾਲਾ ਬਣਾਉਂਦੀ ਹੈ। ਅਰਦਾਸ ਦੌਰਾਨ ਮਨ ਦੀ ਸਥਿਤੀ ਵਿਚ ਅਸੀਂ ਸਹੀ ਰਸਤਾ ਅਪਨਾਉਣ ਦੀ ਪ੍ਰਤਿਗਿਆ ਕਰਦੇ ਅਤੇ ਆਪਣਾ ਗ਼ੁੱਸਾ, ਹਉਮੈ ਅਤੇ ਲਾਲਚ ਆਦਿ ਤਿਆਗਦੇ ਹਾਂ। ਇਹੀ ਇਕੋ ਸ਼ਾਂਤੀ ਪ੍ਰਾਪਤ ਕਰਨ ਦਾ ਤਰੀਕਾ ਹੈ। ਇਸ ਕਰਕੇ ਅਰਦਾਸ ਗੁਰਦੁਆਰੇ ਜਾਣ ਦੇ ਉਦੇਸ਼ ਨੂੰ ਪੂਰਾ ਕਰਨ ਲਈ ਜ਼ਰੂਰੀ ਹੈ।

ਅਰਦਾਸ ਤੋਂ ਬਾਅਦ ਅਸੀਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਲੋਂ ਹੁਕਮਨਾਮਾਂ ਲੈਂਦੇ ਹਾਂ ਜਿਹੜਾ ਕਿ ਸਿੱਖਾਂ ਲਈ ਉਸ ਦਿਨ ਦਾ ਹੁਕਮ ਮੰਨਿਆਂ ਜਾਂਦਾ ਹੈ। ਇਹ ਆਮ ਤੌਰ 'ਤੇ ਸਾਦੇ ਸ਼ਬਦਾਂ ਵਿਚ ਸੰਗਤ ਦੀ ਸਹੂਲਤ ਅਤੇ ਲਾਭ ਲਈ ਸਮਝਿਆ ਜਾਂਦਾ ਹੈ।

✲ **ਅਸੀਂ ਅਰਦਾਸ ਲਈ ਕਿਉਂ ਖੜ੍ਹੇ ਹੁੰਦੇ ਹਾਂ ?**

ਜਦੋਂ ਕੋਈ ਵੀ ਨੇਤਾ ਆਪਣੇ ਦਫ਼ਤਰ ਵਿਚ ਸਹੁੰ ਚੁੱਕਦਾ ਹੈ ਤਾਂ ਉਹ ਖੜਾ ਹੋ ਕੇ ਆਪਣਾ ਖੱਬਾ ਹੱਥ ਉਪਰ ਚੁੱਕਦਾ ਹੈ। ਜਦੋਂ ਕਿਸੇ ਵੀ ਚੀਜ਼ ਲਈ ਬੇਨਤੀ ਕਰਨੀ ਹੋਵੇ, ਕਿਸੇ ਅਫ਼ਸਰ ਅੱਗੇ ਤਾਂ ਹਮੇਸ਼ਾਂ ਹੀ ਖੜ੍ਹੇ ਹੋ ਕੇ ਹੀ ਕਰੀਦੀ ਹੈ। ਅਰਦਾਸ ਵੀ ਬੇਨਤੀ ਹੈ ਅਤੇ ਅਫ਼ਸਰ ਉਹ ਵਾਹਿਗੁਰੂ ਹੈ। ਇਸ ਲਈ ਅਸੀਂ ਅਰਦਾਸ ਖੜ੍ਹੇ ਹੋ ਕੇ ਹੱਥ ਜੋੜ ਕੇ ਕਰਦੇ ਹਾਂ। ਗ਼ੈਰ ਰਸਮੀ ਅਰਦਾਸ ਕਿਸੇ ਵੀ ਅਵਸਥਾ

ਬੈਠਿਆਂ, ਲੇਟਿਆਂ, ਕੋਈ ਵਾਹਨ ਚਲਾਉਂਦਿਆਂ ਜਾਂ ਕੰਮ ਕਰਦਿਆਂ ਕੀਤੀ ਜਾ ਸਕਦੀ ਹੈ ਜਦੋਂ ਕੋਈ ਸਿੱਖ ਕਾਰ ਦਾ ਦਰਵਾਜ਼ਾ ਖੋਲਦਾ ਹੈ ਤਾਂ ਵੀ ਉਹ ਵਾਹਿਗੁਰੂ ਨੂੰ ਯਾਦ ਕਰਦਾ ਹੈ ਅਤੇ ਉਸ ਦੀ ਕ੍ਰਿਪਾ ਲਈ ਬੇਨਤੀ, ਅਰਦਾਸ ਕਰਦਾ ਹੈ। ਉਸ ਦੁਆਰਾ ਬੋਲਿਆ "ਵਾਹਿਗੁਰੂ" ਸ਼ਬਦ ਹੀ ਇਕ ਸੰਪੂਰਨ ਅਰਦਾਸ ਹੈ। ਇਕ ਵਿਅਕਤੀ ਦਿਨ ਵਿਚ ਕਿਸੇ ਵੀ ਵੇਲੇ ਵਾਹਿਗੁਰੂ ਜੀ ਬਾਰੇ ਸੋਚਦਿਆਂ ਹੋਇਆਂ, ਬਿਨਾਂ ਖੜ੍ਹੇ ਹੋਏ ਅਤੇ ਬਿਨ੍ਹਾਂ ਹੱਥ ਜੋੜੇ ਅਰਦਾਸ ਕਰ ਸਕਦਾ ਹੈ। ਰਸਮੀ ਮੌਕਿਆਂ 'ਤੇ ਅਤੇ ਸੰਗਤ ਦੀ ਹਾਜ਼ਰੀ ਵਿਚ ਅਰਦਾਸ ਹਮੇਸ਼ਾ ਖੜ੍ਹੇ ਹੋ ਕੇ ਹੱਥ ਜੋੜ ਕੇ ਅਤੇ ਆਪਣੇ ਮਨ ਨੂੰ ਵਾਹਿਗੁਰੂ ਨਾਲ ਜੋੜ ਕੇ ਹੀ ਕੀਤੀ ਜਾਂਦੀ ਹੈ।

**✲ ਬੀਬੀਆਂ ਗ੍ਰੰਥੀ ਕਿਉਂ ਨਹੀਂ ?**

ਇਕ ਆਦਮੀ ਜਾਂ ਬੀਬੀ ਗੁਰਦੁਆਰਾ ਸਾਹਿਬ ਵਿਚ ਗ੍ਰੰਥੀ ਦੀ ਸੇਵਾ ਨਿਭਾ ਸਕਦੇ ਹਨ। ਏਥੇ ਕੋਈ ਨਰ-ਨਾਰੀ ਭਿੰਨ-ਭੇਦ ਨਹੀਂ ਹੈ ਜਾਂ ਕਿਸੇ ਵੀ ਵਿਅਕਤੀ ਲਈ ਗ੍ਰੰਥੀ ਬਨਣ ਵਾਸਤੇ ਕੋਈ ਭਿੰਨ-ਭੇਦ ਨਹੀਂ। ਕਈ ਵਾਰ ਦੀਵਾਨ ਵਿਚ ਅਸੀਂ ਬੀਬੀਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿਚ ਬੈਠਿਆਂ ਦੇਖਦੇ ਹਾਂ।

ਗ੍ਰੰਥੀ ਬਣਨਾ ਇਕ ਬਹੁਤ ਹੀ ਸਖ਼ਤ ਅਤੇ ਮਿਹਨਤ ਵਾਲੀ ਸੇਵਾ ਹੈ। ਇਕ ਬੀਬੀ ਜਿਸ ਦੇ ਕਿ ਬੱਚੇ ਹੋਣ ਉਸ ਵਾਸਤੇ ਹਰ ਵੇਲੇ ਗ੍ਰੰਥੀ ਦੀ ਸੇਵਾ ਨਿਭਾ ਸਕਣਾ ਮੁਸ਼ਕਲ ਹੁੰਦਾ ਹੈ। ਇਹ ਇਕ ਇਸ ਤਰ੍ਹਾਂ ਦੀ ਜ਼ਿੰਮੇਵਾਰੀ ਹੈ ਜਿਸ ਦੌਰਾਨ ਕਈ ਵਾਰ ਵੇਲੇ-ਕੁਵੇਲੇ ਵੀ ਕੰਮ ਕਰਨਾ ਪੈਂਦਾ ਹੈ। ਕਿਸੇ ਸਿੱਖ ਦੇ ਘਰ ਸਮਾਗਮ 'ਤੇ ਗ੍ਰੰਥੀ ਸਾਹਿਬ ਨੂੰ ਸਵੇਰੇ ਸਵਖਤੇ ਉੱਠ ਕੇ ਸਮਾਗਮ ਲਈ ਪ੍ਰਬੰਧ ਕਰਨ ਜਾਣਾ ਪੈਂਦਾ ਹੈ। ਰਾਤ ਦੇ ਸਮਾਗਮ ਤੋਂ ਬਾਅਦ ਦੇਰ ਤੱਕ ਰੁਕਣਾ ਵੀ ਪੈ ਸਕਦਾ ਹੈ ਅਤੇ ਇਕੱਲਿਆਂ ਵਾਪਸ ਗੁਰਦੁਆਰਾ ਸਾਹਿਬ ਵੀ ਆਉਣਾ ਪੈ ਸਕਦਾ ਹੈ। ਕਿਉਂਕਿ ਸੇਵਾ ਬਹੁਤ ਹੀ ਸਖ਼ਤ ਹੈ ਇਹ ਸੇਵਾ ਜ਼ਿਆਦਾਤਰ ਇਕ ਸ਼ਰਧਾਵਾਨ ਗੁਰਸਿੱਖ ਦੁਆਰਾ ਹੀ ਜਾਂ ਪਤੀ ਪਤਨੀ ਦੋਨਾਂ ਦੁਆਰਾ ਇਕੱਠੇ ਨਿਭਾਈ ਜਾਂਦੀ ਹੈ। ਉਹ ਇਸ ਸੇਵਾ ਨੂੰ ਸਮੇਂ ਦੇ ਮੁਤਾਬਕ ਅਤੇ ਸੇਵਾ ਦੇ ਮੁਤਾਬਕ ਵੰਡ ਲੈਂਦੇ ਹਨ।

**✲ ਕੁੜੀਆਂ ਵਾਸਤੇ ਸੂਟ ਪਾਉਣਾ ਕਿਉਂ ਜ਼ਰੂਰੀ ਹੈ ? ਜਦਕਿ ਮੁੰਡੇ ਨਿਕਰਾਂ ਪਾ ਕੇ ਵੀ ਗੁਰਦੁਆਰਾ ਸਾਹਿਬ ਆ ਜਾਂਦੇ ਹਨ।**

ਚੰਗੇ ਤੌਰ ਤਰੀਕੇ ਇਹ ਮੰਗ ਕਰਦੇ ਹਨ ਕਿ ਜਿਹੜਾ ਵੀ ਗੁਰਦੁਆਰਾ ਸਾਹਿਬ ਆਵੇ ਉਹ ਲੱਤਾਂ ਢੱਕ ਕੇ ਆਵੇ ਭਾਵੇਂ ਉਹ ਆਦਮੀ ਹੋਣ ਜਾਂ ਬੀਬੀਆਂ ਕੁੜੀਆਂ ਹੋਣ ਜਾਂ ਮੁੰਡੇ, ਸਿੱਖ ਹੋਣ ਜਾਂ ਗੈਰ ਸਿੱਖ। ਮੁੰਡਿਆਂ ਨੂੰ ਖੁੱਲ੍ਹ ਦੇਣੀ ਫਿਰ ਇਕ ਸਭਿਆਚਾਰਕ ਪ੍ਰਸ਼ਨ ਹੈ। ਪੂਰਬ ਵਿਚ (ਖਾਸ ਤੌਰ 'ਤੇ ਪੰਜਾਬ ਵਿਚ) ਤੇਰਾਂ ਸਾਲ ਦੀ ਉਮਰ ਤੋਂ ਬਾਅਦ ਕੁੜੀਆਂ ਹਮੇਸ਼ਾਂ ਸਲਵਾਰ ਕਮੀਜ਼ ਹੀ ਪਾਉਂਦੀਆਂ ਸਨ (ਸਕਰਟਜ਼ ਨਹੀਂ)। ਕੁੜੀਆਂ ਸਿਰਫ਼ ਪ੍ਰਾਇਮਰੀ ਸਕੂਲਾਂ ਵਿਚ ਹੀ ਸਕਰਟਜ਼ ਪਾ ਸਕਦੀਆਂ ਸਨ ਪਰ ਹੁਣ ਸਮੇਂ ਦੇ ਨਾਲ ਨਾਲ ਇਹ ਸਭ ਕੁਝ ਬਦਲ ਰਿਹਾ ਹੈ।

ਇਕ ਪੱਛਮੀ ਕੁੜੀ ਆਪਣੇ ਵਿਆਹ 'ਤੇ ਵੀਲ (ਇਕ ਪੌਸ਼ਾਕ) ਪਾ ਕੇ ਬਹੁਤ ਹੀ ਮਾਣ ਮਹਿਸੂਸ ਕਰਦੀ ਹੈ ਪਰ ਇਹ ਇਕ ਆਦਮੀ ਆਪਣੇ ਵਿਆਹ 'ਤੇ ਕਿਉਂ ਨਹੀਂ ਪਹਿਨਦਾ ? ਇਹ ਸਭ ਕੁਝ ਸਭਿਆਚਾਰਿਕ ਅੰਤਰ ਹਨ। ਯਕੀਨਨ, ਕੀ ਕਦੇ ਤੁਸੀਂ ਦੇਖਿਆ ਹੈ ਕਿ ਪੱਛਮੀ ਨੌਜਵਾਨ ਗਿਰਜਾਘਰ ਵਿਚ ਪੂਰੀ ਚੰਗੀ ਤਰ੍ਹਾਂ ਤਿਆਰ ਹੋ ਕੇ ਜਾਂਦੇ ਹਨ ਅਤੇ ਉਨ੍ਹਾਂ ਦੀਆਂ ਲੱਤਾਂ ਵੀ ਢੱਕੀਆਂ ਹੁੰਦੀਆਂ ਹਨ। ਸਾਨੂੰ ਗੁਰਦੁਆਰਾ ਸਾਹਿਬ ਸਾਦੇ ਅਤੇ ਇੱਜ਼ਤਦਾਰ ਕੱਪੜੇ ਪਾ ਕੇ ਹੀ ਜਾਣਾ ਚਾਹੀਦਾ ਹੈ।

ਕੱਪੜੇ ਪਾਉਣ ਦੇ ਨਵੇਂ ਤੌਰ ਤਰੀਕੇ ਜਿਹੜੇ ਵੀ ਮਰਜ਼ੀ ਹੋਣ ਪਰ ਕੁੜੀਆਂ ਅਤੇ ਮੁੰਡਿਆਂ ਨੂੰ ਰਸਮੀ ਸਮਾਗਮਾਂ ਅਤੇ ਗੁਰਦੁਆਰਾ ਸਾਹਿਬ ਹਮੇਸ਼ਾਂ ਲੱਤਾਂ ਢੱਕ ਕੇ ਹੀ ਜਾਣਾ ਚਾਹੀਦਾ ਹੈ।

**✡ ਅਸੀਂ ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਕਿਉਂ ਟੇਕਦੇ ਹਾਂ ? ਕੀ ਇਹ ਮੂਰਤੀ ਪੂਜਾ ਨਹੀਂ ?**

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਝੁਕਣਾ ਕੋਈ ਮੂਰਤੀ ਪੂਜਾ ਨਹੀਂ ਹੈ। ਇਸ ਦਾ ਜਵਾਬ ਅਸੀਂ ਪਹਿਲਾਂ ਵੀ ਵਿਚਾਰ ਚੁੱਕੇ ਹਾਂ। ਮੱਥਾ ਟੇਕਣ ਨਾਲ ਅਸੀਂ ਆਪਣੇ ਆਪ ਨੂੰ ਨਿਮਾਣੇ ਸਮਝਦੇ ਹਾਂ ਅਤੇ ਸਾਡੀ ਹਉਮੈ ਵੀ ਘਟਦੀ ਹੈ। ਹਉਮੈ ਹੀ ਸਾਰੀਆਂ ਮੁਸ਼ਕਲਾਂ ਦਾ ਮੁੱਖ ਕਾਰਨ ਹੈ।

ਇਸ ਨੂੰ ਹੋਰ ਸਪੱਸ਼ਟ ਕਰਨ ਲਈ ਸਭਿਆਚਾਰ, ਧਾਰਮਿਕ ਰੀਤੀ ਰਿਵਾਜ਼ਾਂ ਵਿਚ ਇਕ ਜ਼ਰੂਰੀ ਰੋਲ ਅਦਾ ਕਰਦਾ ਹੈ। ਅਸੀਂ ਏਹੋ ਜਿਹੀਆਂ ਬਹੁਤ ਉਦਾਹਰਣਾਂ ਦੁਨੀਆਂ ਵਿਚ ਲੱਭ ਸਕਦੇ ਹਾਂ। ਵੱਖ-ਵੱਖ ਸੱਭਿਆਚਾਰਾਂ ਵਿਚ ਆਪਣੇ ਦੋਸਤਾਂ ਦਾ ਸਵਾਗਤ ਕਰਨ ਲਈ ਵੱਖ-ਵੱਖ ਤਰੀਕੇ ਹਨ :-

(੧) ਆਪਣੇ ਹੱਥ ਜੋੜਨਾ ਅਤੇ ਥੋੜ੍ਹਾ ਜਿਹਾ ਸਿਰ ਝੁਕਾਉਣਾ।

(੨) ਆਪਣੇ ਸਰੀਰ ਨੂੰ ਥੋੜ੍ਹਾ ਜਿਹਾ ਝੁਕਾਉਣਾ, ਸਿਰ ਝੁਕਾਉਣਾ ਅਤੇ ਹੱਥ ਪਿੱਛੇ ਰੱਖਣਾ।

(੩) ਸੱਜਾ ਹੱਥ ਮਿਲਾਉਣਾ।

(੪) ਇਕ ਦੂਜੇ ਦੇ ਗਲੇ ਲੱਗਣਾ ਜੋ ਕਿ ਖਾਸ ਤੌਰ 'ਤੇ ਪੰਜਾਬੀ ਬੀਬੀਆਂ ਵਿਚ ਹੈ।

ਭਾਰਤ ਵਿਚ ਕਿਸੇ ਵੱਡੇ ਬੰਦੇ ਜਾਂ ਸਾਧੂ ਮਹਾਤਮਾ ਦੇ ਸਤਿਕਾਰ ਵਜੋਂ ਝੁਕ ਕੇ ਉਸ ਦੇ ਪੈਰਾਂ ਨੂੰ ਹੱਥ ਲਾਉਣਾ ਇਕ ਬਹੁਤ ਹੀ ਪੁਰਾਣਾ ਰਿਵਾਜ਼ ਹੈ। ਇਹ ਅੱਜ ਵੀ ਇਕ ਚੰਗੇ ਸਭਿਆਚਾਰਕ ਰੀਤੀ-ਰਿਵਾਜ਼ ਵਜੋਂ ਜਾਣਿਆ ਜਾਂਦਾ ਹੈ। ਪੰਜਾਬ ਵਿਚ ਜਦੋਂ ਬੱਚੇ ਸਕੂਲ ਜਾਂਦੇ ਹਨ ਜਾਂ ਸਕੂਲੋਂ ਆਉਂਦੇ ਹਨ ਉਹ ਆਪਣੇ ਮਾਤਾ-ਪਿਤਾ ਦੇ ਪੈਰਾਂ ਨੂੰ ਹੱਥ ਲਾਉਂਦੇ ਹਨ, ਖਾਸ ਤੌਰ 'ਤੇ ਆਪਣੇ ਦਾਦੀ-ਦਾਦੇ ਦੇ ਪੈਰਾਂ ਨੂੰ ਹੱਥ ਲਾਉਂਦੇ ਹਨ। ਇਸ ਤਰ੍ਹਾਂ ਪੱਛਮ ਵਿਚ ਬੱਚੇ ਰਾਤ ਨੂੰ ਸੌਣ ਲੱਗਿਆਂ ਆਪਣੇ ਮਾਤਾ-ਪਿਤਾ ਨੂੰ "ਗੁੱਡ ਨਾਈਟ" ਕਹਿ ਕੇ ਸੌਂਦੇ ਹਨ।

ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਝੁਕਣ ਨਾਲ ਅਸੀਂ ਗੁਰੂ ਸਾਹਿਬ ਪ੍ਰਤੀ ਆਪਣਾ ਆਦਰ ਸਤਿਕਾਰ, ਸ਼ਰਧਾ ਪ੍ਰਗਟ ਕਰਦੇ ਹਾਂ। ਇਹ ਇਕ ਮੂਰਤੀ ਪੂਜਾ ਨਹੀਂ ਹੈ। ਆਪਣੇ ਮਾਤਾ-ਪਿਤਾ ਦੇ ਸਤਿਕਾਰ ਵਜੋਂ ਝੁਕਣਾ ਕੋਈ "ਆਦਮੀ ਪੂਜਾ" ਨਹੀਂ ਹੈ। ਇਹ ਸਤਿਕਾਰ ਪ੍ਰਗਟ ਕਰਨ ਵਾਸਤੇ ਇਕ ਰਿਵਾਜ਼ ਹੈ। ਪੱਛਮ ਵਿਚ ਲੋਕ ਇਕ ਔਰਤ ਜਾਂ ਇਕ ਵੱਡੇ ਬੰਦੇ ਦੇ ਸਤਿਕਾਰ ਵਜੋਂ ਆਪਣੀ ਟੋਪੀ ਉਤਾਰ ਦਿੰਦੇ ਹਨ। ਇਸੇ ਤਰ੍ਹਾਂ ਹੀ ਸਿੱਖਾਂ ਦੇ ਸਿਰ 'ਤੇ ਟੋਪੀ ਦੀ ਜਗ੍ਹਾ 'ਤੇ ਪੱਗ ਹੋਣ ਕਰਕੇ ਉਸ ਨੂੰ ਉਤਾਰ ਨਹੀਂ ਸਕਦੇ ਅਤੇ ਸਿੱਖ ਆਪਣਾ ਮੱਥਾ ਗੁਰੂ ਸਾਹਿਬ ਅੱਗੇ ਟੇਕ ਕੇ ਗੁਰੂ ਪ੍ਰਤੀ ਆਪਣਾ ਸਤਿਕਾਰ, ਆਦਰ ਅਤੇ ਸ਼ਰਧਾ ਪ੍ਰਗਟ ਕਰਦੇ ਹਨ। ਤੱਤ-ਗਿਆਨ ਦੇ ਅਨੁਸਾਰ ਇਸ ਦਾ ਮਤਲਬ ਇਹ ਹੈ ਕਿ ਜਿਹੜਾ ਬੰਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਝੁਕਦਾ ਹੈ ਤਾਂ ਉਹ ਆਪਣੇ ਆਪ ਨਾਲ ਪ੍ਰਤਿਗਿਆ ਕਰਦਾ ਹੈ ਕਿ ਉਹ ਗੁਰਬਾਣੀ ਅਨੁਸਾਰ ਗੁਰਮਤਿ ਦੇ ਅਨੁਸਾਰ ਹੀ ਚੱਲੇਗਾ। ਇਹ ਗੱਲ ਸੰਵਿਧਾਨ ਲਈ ਹੱਥ ਉਠਾ ਕੇ ਸਹੁੰ ਉਠਾਉਣ ਦੇ ਵਰਗੀ ਹੈ। ਝੁਕਣਾ, ਮੱਥਾ ਟੇਕਣਾ ਸਾਨੂੰ ਯਾਦ ਕਰਾਉਂਦਾ ਹੈ ਕਿ ਅਸੀਂ ਸਿੱਖ ਹਾਂ ਅਤੇ ਗੁਰਬਾਣੀ ਵਿਚ ਵਿਸਵਾਸ਼ ਰੱਖਦੇ ਹਾਂ। ਮੱਥਾ ਟੇਕਣ ਨਾਲ ਸਾਡਾ ਗੁਰਬਾਣੀ ਵਿਚ ਵਿਸ਼ਵਾਸ ਹੋਰ ਵੀ ਪੱਕਾ ਹੁੰਦਾ ਹੈ ਜੋ ਕਿ ਗੁਰਮਤਿ ਦੇ ਮਾਰਗ ਤੇ ਚੱਲਣ ਲਈ ਬਹੁਤ ਹੀ ਜ਼ਰੂਰੀ ਹੈ।

**✲ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ 'ਤੇ ਚਵਰ (ਚਉਰ) ਕਿਉਂ ਕਰਦੇ ਹਾਂ ? ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੁਖ-ਆਸਣ ਕਿਉਂ ਕਰਦੇ ਹਾਂ ? ਅਸੀਂ ਚੰਦੋਆ ਕਿਉਂ ਲਗਾਉਂਦੇ ਹਾਂ ?**

ਪੁਰਾਣੇ ਜ਼ਮਾਨੇ ਵਿਚ ਚਵਰ ਇਕ ਰਾਜਾ ਦੀ ਸਭ ਤੋਂ ਵੱਡੀ ਸ਼ਕਤੀ ਮੰਨੀ ਜਾਂਦੀ ਸੀ। ਇਸ ਕਰਕੇ ਉਸ ਨੂੰ ਬਹੁਤ ਇੱਜ਼ਤ ਅਤੇ ਮਾਣ ਦਿੱਤਾ ਜਾਂਦਾ ਸੀ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਫਰਮਾਉਂਦੇ ਹਨ ਕਿ ਸੱਚੇ ਰਾਜੇ ਉਹ ਹਨ ਜੋ ਵਾਹਿਗੁਰੂ ਨਾਲ ਪਿਆਰ ਕਰਦੇ ਹਨ ਅਤੇ ਦੂਜਿਆਂ ਨੂੰ ਵਾਹਿਗੁਰੂ ਜੀ ਨਾਲ ਜੋੜਦੇ ਹਨ। ਉਹ ਲੋਕਾਂ ਦੇ ਦਿਲਾਂ 'ਤੇ ਰਾਜ ਕਰਦੇ ਹਨ। ਸਿਆਸੀ ਰਾਜੇ ਆਰਜ਼ੀ ਰਾਜੇ ਹੁੰਦੇ ਹਨ ਅਤੇ ਉਸ ਦੀ ਮੌਤ ਨਾਲ ਉਹਨਾਂ ਦੀ ਹਸਤੀ ਵੀ ਖ਼ਤਮ ਹੋ ਜਾਂਦੀ ਹੈ। ਗੁਰੂ ਸਾਹਿਬਾਨ ਜੀ ਸੱਚੇ ਰਾਜੇ ਹਨ ਜੋ ਸੱਚੇ ਪਾਤਸ਼ਾਹ ਹਨ ਜੋ ਸਾਨੂੰ ਸੱਚ ਸਿਖਾਉਂਦੇ ਹਨ ਅਤੇ ਸੱਚ ਨਾਲ ਜੋੜਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਦਸ ਗੁਰੂ ਸਾਹਿਬਾਨ ਅਤੇ ਹੋਰ ਭਗਤ ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਹੈ, ਦੇ ਸਰੂਪ ਹਨ। ਅਸੀਂ ਉਹਨਾਂ ਦਾ ਆਦਰ ਸੱਚੇ ਪਾਤਸ਼ਾਹ, ਸੱਚੇ ਰਾਜੇ ਦੀ ਤਰ੍ਹਾਂ ਕਰਦੇ ਹਾਂ ਕਿਉਂਕਿ ਉਹ ਸਾਨੂੰ ਸੱਚੇ (ਵਾਹਿਗੁਰੂ) ਨਾਲ ਜੋੜਦੇ ਹਨ।

ਰਾਜਾ ਹਮੇਸ਼ਾਂ ਸਿੰਘਾਸਨ 'ਤੇ ਚੰਦੋਏ ਥੱਲੇ ਹੀ ਬੈਠਦਾ ਸੀ ਅਤੇ ਉਸ ਦੇ ਸਿਰ 'ਤੇ ਪੱਖੇ ਵਰਗੀ ਚੀਜ਼ ਝੁਲਾਈ ਜਾਂਦੀ ਸੀ, ਜੋ ਕਿ ਬਾਦਸ਼ਾਹੀ ਦਾ ਪ੍ਰਤੀਕ ਹੈ। ਕਿਉਂਕਿ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਾਦਸ਼ਾਹਾਂ ਦੇ ਬਾਦਸ਼ਾਹ ਹਨ ਇਸ

ਕਰਕੇ ਅਸੀਂ ਉਨ੍ਹਾਂ 'ਤੇ ਚੰਦੋਆ ਲਾਉਂਦੇ ਹਾਂ ਅਤੇ ਚੌਰ ਕਰਦੇ ਹਾਂ। ਜਦੋਂ ਸਾਰੀ ਸੰਗਤ ਜਾ ਚੁੱਕੀ ਹੋਵੇ ਜਾਂ ਹਾਲ ਦੀ ਸਫਾਈ ਕਰਨੀ ਹੋਵੇ ਅਤੇ ਰਾਤ ਨੂੰ ਗੁਰੂ ਸਾਹਿਬ ਜੀ ਦੀ ਸੇਵਾ ਲਈ ਕੋਈ ਨਾ ਹੋਵੇ ਫਿਰ ਸਾਹਿਬ ਗੁਰੂ ਗ੍ਰੰਥ ਸਾਹਿਬ ਜੀ ਦਾ ਇੱਜ਼ਤ ਅਤੇ ਸਤਿਕਾਰ ਬਰਕਰਾਰ ਰੱਖਣ ਲਈ ਉਨ੍ਹਾਂ ਦਾ ਸੁਖ-ਆਸਣ ਕਰਾਉਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਾਲ ਵਿਚ ਲਿਆਉਣ ਤੋਂ ਪਹਿਲਾਂ ਸਾਰੀਆਂ ਚੀਜ਼ਾਂ ਤਿਆਰ-ਬਰ-ਤਿਆਰ ਕੀਤੀਆਂ ਜਾਂਦੀਆਂ ਹਨ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਦਰਬਾਰ ਹੈ ਇਸ ਕਰਕੇ ਹਾਲ ਨੂੰ ਅਸੀਂ ਦਰਬਾਰ ਹਾਲ ਕਹਿੰਦੇ ਹਾਂ। ਜੇ ਤੁਸੀਂ ਅਦਾਲਤ ਦਾ ਦ੍ਰਿਸ਼ ਆਪਣੇ ਮਨ ਵਿਚ ਲੈ ਕੇ ਆਓ ਤਾਂ ਤੁਸੀਂ ਸਾਰੀ ਰਸਮ ਸਮਝ ਸਕਦੇ ਹੋ, ਜਿਥੇ ਸਾਰਾ ਕੁਝ ਜੱਜ ਦੇ ਆਉਣ ਤੋਂ ਪਹਿਲਾਂ ਤਿਆਰ-ਬਰ-ਤਿਆਰ ਕੀਤਾ ਜਾਂਦਾ ਹੈ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਾਂ ਬਾਦਸ਼ਾਹਾਂ ਦੇ ਬਾਦਸ਼ਾਹ ਹਨ, ਮਹਾਰਾਜਿਆਂ ਦੇ ਮਹਾਰਾਜੇ ਹਨ ਇਸ ਕਰਕੇ ਅਸੀਂ ਸਾਰੀਆਂ ਰਸਮੀ ਸਜਾਵਟਾਂ ਉਨ੍ਹਾਂ ਵਾਸਤੇ ਕਰਦੇ ਹਾਂ।

✡ **ਇਕ ਤਾਂ ਨਾਮ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਕੋਲੋਂ ਕਢਾਉਂਦੇ ਹਾਂ ਅਤੇ ਇਕ ਮਾਤਾ-ਪਿਤਾ ਆਪ ਹੀ ਰੱਖ ਲੈਂਦੇ ਹਨ ਇਨ੍ਹਾਂ ਵਿਚ ਕੀ ਫ਼ਰਕ ਹੈ ? ਕੀ ਇਸ ਵਿਚ ਕਿਸੇ ਤਰ੍ਹਾਂ ਦਾ ਕੋਈ ਲਾਭ ਹੈ ?**

ਨਾਮ ਤਾਂ ਹਮੇਸ਼ਾ ਮਾਂ-ਬਾਪ ਹੀ ਰੱਖਦੇ ਹਨ ਭਾਵੇਂ ਗੁਰਦੁਆਰਾ ਸਾਹਿਬ ਵਿਚ ਜਾਂ ਘਰ ਵਿਚ ਹੀ ਰੱਖਿਆ ਜਾਵੇ। ਗੁਰਦੁਆਰਾ ਸਾਹਿਬ ਵਿਚ ਸਮਾਗਮ ਖ਼ਤਮ ਹੋਣ ਤੋਂ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੋਲੋਂ ਹੁਕਮਨਾਮਾ ਲਿਆ ਜਾਂਦਾ ਹੈ। ਹੁਕਮਨਾਮੇ ਦੇ ਪਹਿਲੇ ਸ਼ਬਦ ਦੇ ਪਹਿਲੇ ਅੱਖਰ 'ਤੇ ਹੀ ਰੱਖਿਆ ਜਾਂਦਾ ਹੈ। ਮਾਤਾ-ਪਿਤਾ ਆਪਣੇ ਪਰਿਵਾਰ ਨਾਲ ਵਿਚਾਰ-ਵਟਾਂਦਰਾ ਕਰਕੇ ਨਾਂ ਚੁਣ ਲੈਂਦੇ ਹਨ ਜੋ ਕਿ ਬਾਅਦ ਵਿਚ ਗ੍ਰੰਥੀ ਸਾਹਿਬ ਦੁਆਰਾ ਐਲਾਨ ਕੀਤਾ ਜਾਂਦਾ ਹੈ। ਫਿਰ ਸਾਰੀ ਸੰਗਤ

**ਬੋਲੇ ਸੋ ਨਿਹਾਲ ॥**
**ਸਤਿ ਸ੍ਰੀ ਅਕਾਲ ॥**

ਦਾ ਜੈਕਾਰਾ ਬੁਲਾ ਕੇ ਸਹਿਮਤੀ ਪ੍ਰਗਟ ਕਰਦੀ ਹੈ।

ਅਸਲ ਵਿਚ ਇਸ ਦਾ ਅਮਲੀ ਲਾਭ ਇਹ ਹੈ ਕਿ ਇਹ ਸਾਨੂੰ ਯਾਦ ਕਰਾਉਂਦਾ ਹੈ ਕਿ ਸਾਡੀ ਸ਼ਰਧਾ ਅਤੇ ਵਿਸ਼ਵਾਸ ਸਿਰਫ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਇਹ ਬਹੁਤ ਹੀ ਲਾਹੇਵੰਦ ਹੈ ਕਿ ਅਸੀਂ ਆਪਣੀ ਜ਼ਿੰਦਗੀ ਉਸ ਵਿਸ਼ਵਾਸ ਤੋਂ ਸ਼ੁਰੂ ਕਰੀਏ ਅਤੇ ਉਸ ਵਿਸ਼ਵਾਸ ਵਿਚ ਹੀ ਜੀਵੀਏ। ਹੋਰ ਗੁਰਦੁਆਰਾ ਸਾਹਿਬ ਵਿਚ ਨਾਮ-ਰੱਖਣ ਦੀ ਰਸਮ ਨਾਲ ਸਾਰੇ ਲੋਕਾਂ ਨੂੰ ਨਾਂ ਦਾ ਪਤਾ ਚੱਲ ਜਾਂਦਾ ਹੈ।

✡ **ਅਸੀਂ ਪ੍ਰਸ਼ਾਦਿ ਕਿਉਂ ਦਿੰਦੇ ਹਾਂ ? ਮੈਨੂੰ ਇਹ ਚੰਗਾ ਨਹੀਂ ਲੱਗਦਾ ਕਿਉਂਕਿ ਇਸ ਵਿਚ ਖੰਡ ਅਤੇ ਚਿਕਨਾਈ ਆਦਿ ਹੁੰਦੇ ਹਨ ਪਰ ਜੇ ਮੈਂ ਨਾ ਲਵਾਂ**

**ਤਾਂ ਮੈਂ ਆਪਣੇ ਆਪ ਵਿਚ ਦੋਸ਼ੀ ਮਹਿਸੂਸ ਕਰਦਾ ਹਾਂ ?**

ਦੁਨੀਆਂ ਵਿਚ ਰਿਵਾਜ ਹੈ ਕਿ ਜਿਹੜਾ ਵਿਅਕਤੀ ਤੁਹਾਨੂੰ ਬਹੁਤ ਪਿਆਰਾ ਹੋਵੇ ਉਸ ਨੂੰ ਕੋਈ ਚੰਗੀ ਚੀਜ਼ ਦਿੰਦੇ ਹੋ। ਅਸੀਂ ਗੁਰਦੁਆਰਾ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਲਈ ਜਾਂਦੇ ਹਾਂ ਅਤੇ ਦੁਨੀਆਂ ਦੇ ਮਾਲਕ ਅਕਾਲ ਪੁਰਖ ਵਾਹਿਗੁਰੂ ਜੀ ਦੀ ਸਿਫਤ ਸਲਾਹ ਸੁਣਦੇ ਹਾਂ। ਗੁਰੂ ਸਾਹਿਬ ਸਾਨੂੰ ਪਿਆਰ ਕਰਦੇ ਹਨ ਅਤੇ ਉਹ ਸਾਨੂੰ ਆਪਣੇ ਵੱਲੋਂ ਪ੍ਰਸ਼ਾਦਿ ਇਕ ਤੋਹਫੇ ਵਜੋਂ ਹੀ ਦਿੰਦੇ ਹਨ। ਪ੍ਰਸ਼ਾਦਿ ਬਹੁਤ ਹੀ ਸੁਆਦ ਹੁੰਦਾ ਹੈ ਅਤੇ ਬੜੀ ਆਸਾਨੀ ਨਾਲ ਖਾਇਆ ਜਾਂਦਾ ਹੈ। ਇਸ ਨੂੰ ਖਾਣ ਲਈ ਕਿਸੇ ਪੀਣ ਵਾਲੀ ਚੀਜ਼ ਦੀ ਜ਼ਰੂਰਤ ਨਹੀਂ ਪੈਂਦੀ। ਪ੍ਰਸ਼ਾਦਿ ਖੰਡ, ਘਿਓ ਅਤੇ ਆਟੇ ਦੀ ਇਕੋ ਜਿਹੀ ਮਾਤਰਾ ਤੋਂ ਤਿਆਰ ਕੀਤਾ ਜਾਂਦਾ ਹੈ। ਜੇ ਠੀਕ ਤਰ੍ਹਾਂ ਬਣਾਇਆ ਜਾਵੇ ਤਾਂ ਖਾਣ ਵਿਚ ਕੋਈ ਮੁਸ਼ਕਲ ਨਹੀਂ ਆਉਂਦੀ। ਭਾਰਤ ਵਿਚ ਇਹ ਇੱਕ ਬਹੁਤ ਹੀ ਚੰਗੀ ਖੁਰਾਕ ਵਜੋਂ ਜਾਣਿਆ ਜਾਂਦਾ ਹੈ। ਇਸ ਦਾ ਨਾਂ ਇਕ ਕਹਾਵਤ ਦੀ ਤਰ੍ਹਾਂ ਵਰਤਿਆ ਜਾਂਦਾ ਹੈ ਜੋ ਕਿ ਇਹ ਵਰਣਨ ਕਰਦਾ ਹੈ ਕਿ ਇਹ ਬਹੁਤ ਹੀ ਸੁਆਦ ਅਤੇ ਆਸਾਨੀ ਨਾਲ ਖਾਇਆ ਜਾ ਸਕਦਾ ਹੈ। ਹਰੇਕ ਨੂੰ ਇਸ ਲਈ ਸੁਆਦ ਉਤਪੰਨ ਕਰਨ ਦੀ ਜ਼ਰੂਰਤ ਹੈ ਤਾਂ ਜੋ ਇਸ ਨੂੰ ਪਸੰਦ ਕੀਤਾ ਜਾਵੇ ਅਤੇ ਇਸ ਦੇ ਸੁਆਦ ਦਾ ਆਨੰਦ ਮਾਣਿਆ ਜਾ ਸਕੇ। ਬਹੁਤੇ ਬੱਚੇ ਇਸ ਨੂੰ ਬਹੁਤ ਪਸੰਦ ਕਰਦੇ ਹਨ ਅਤੇ ਕਈ ਵਾਰੀ ਦੂਜੀ ਵਾਰ ਵੀ ਪ੍ਰਸ਼ਾਦਿ ਲੈਂਦੇ ਹਨ। ਜੇ ਕੋਈ ਥੋੜ੍ਹਾ ਪ੍ਰਸ਼ਾਦਿ ਲੈਣਾ ਚਾਹੇ ਤਾਂ ਉਹ ਬੇਨਤੀ ਕਰਦੇ ਥੋੜ੍ਹਾ ਪ੍ਰਸ਼ਾਦਿ ਲੈ ਸਕਦਾ ਹੈ।

ਪ੍ਰਸ਼ਾਦਿ ਹੱਥਾਂ ਨੂੰ ਚਿਪਕਦਾ ਅਤੇ ਜ਼ਿਆਦਾ ਚਿਕਨਾਈ ਵਾਲਾ ਤਦ ਹੀ ਹੁੰਦਾ ਹੈ ਜਦੋਂ ਇਹ ਚੰਗੀ ਤਰ੍ਹਾਂ ਤਿਆਰ ਨਹੀਂ ਕੀਤਾ ਹੁੰਦਾ। ਕਦੀ ਕਦੀ ਇਸ ਨੂੰ ਬਣਾਉਣ ਵਿਚ ਕੋਈ ਭੁਲ-ਚੁੱਕ ਤਾਂ ਹੋ ਹੀ ਜਾਂਦੀ ਹੈ। ਸਾਨੂੰ ਭੁੱਲਾਂ-ਚੁੱਕਾਂ ਨੂੰ ਨਜ਼ਰ-ਅੰਦਾਜ਼ ਕਰਕੇ ਪ੍ਰਸ਼ਾਦਿ ਦੇ ਜੋ ਅਸਲੀ ਭਾਵ ਹਨ ਉਨ੍ਹਾਂ ਦੀ ਕਦਰ ਕਰਨੀ ਚਾਹੀਦੀ ਹੈ।

- **ਅਸੀਂ ਕੜਾਹ ਪ੍ਰਸ਼ਾਦਿ ਵਿਚ ਸ੍ਰੀ ਸਾਹਿਬ ਕਿਉਂ ਪਾਉਂਦੇ ਹਾਂ ?**
- **ਜਦੋਂ ਸਾਰੇ ਇਕੋ ਜਿਹੇ ਹਨ ਤਾਂ ਪਹਿਲਾਂ ਅਸੀਂ ਪੰਜ ਪਿਆਰਿਆਂ ਨੂੰ ਪ੍ਰਸ਼ਾਦਿ ਕਿਉਂ ਦਿੰਦੇ ਹਾਂ ? ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੇਠਾਂ ਪ੍ਰਸ਼ਾਦਿ ਕਿਉਂ ਰੱਖਦੇ ਹਾਂ ?**

## *ਕੜਾਹ ਪ੍ਰਸ਼ਾਦਿ ਵਿਚ ਕਿਰਪਾਨ :-*

ਕੜਾਹ ਪ੍ਰਸ਼ਾਦਿ ਵਿਚ ਕਿਰਪਾਨ ਪਾਉਣ ਦਾ ਮਤਲਬ ਹੈ ਕਿ ਪ੍ਰਸ਼ਾਦਿ ਗੁਰੂ ਸਾਹਿਬ ਦੇ ਦਰ 'ਤੇ ਪ੍ਰਵਾਨ ਅਤੇ ਮਨਜ਼ੂਰ ਹੈ ਅਤੇ ਇਹ ਸੰਗਤ ਵਿਚ ਵੰਡਿਆ ਜਾ ਸਕਦਾ ਹੈ। ਗੁਰੂ ਸਾਹਿਬਾਨ ਦੇ ਵੇਲੇ ਗੁਰੂ ਸਾਹਿਬ ਆਪਣੇ ਹੱਥਾਂ ਨਾਲ ਸੰਗਤ ਵੱਲੋਂ ਭੇਂਟ ਕੀਤੇ ਤੋਹਫ਼ੇ ਸਵੀਕਾਰ ਕਰਦੇ ਸਨ। ਬਾਅਦ ਵਿਚ ਕਿਹਾ ਜਾਂਦਾ ਹੈ ਕਿ ਗੁਰੂ ਸਾਹਿਬ ਕਿਰਪਾਨ ਜਾਂ ਤੀਰ ਨਾਲ ਤੋਹਫ਼ੇ ਸਵੀਕਾਰ ਕਰਦੇ ਸੀ। ਇਸ

ਤਰ੍ਹਾਂ ਹੀ ਸਿੱਖ ਕਿਰਪਾਨ ਦੀ ਵਰਤੋਂ ਕਰਦੇ ਹਨ ਤਾਂ ਜੋ ਪ੍ਰਸ਼ਾਦਿ ਗੁਰੂ ਸਾਹਿਬ ਦੇ ਦਰ 'ਤੇ ਪ੍ਰਵਾਨ ਹੋਵੇ।

**ਪ੍ਰਸ਼ਾਦਿ ਦਾ ਵੰਡਣਾ :-**

ਪ੍ਰਸ਼ਾਦਿ ਸਾਰਿਆਂ ਨੂੰ ਬਿਨਾਂ ਕਿਸੇ ਭਿੰਨ-ਭਾਵ ਦੇ ਵੰਡਿਆ ਜਾਂਦਾ ਹੈ। ਸਾਰੀ ਸੰਗਤ ਨੂੰ ਤਾਂ ਪ੍ਰਸ਼ਾਦਿ ਇਕੋ ਵੇਲੇ ਨਹੀਂ ਵੰਡਿਆ ਜਾ ਸਕਦਾ। ਵੰਡਣ ਵਾਸਤੇ ਸੰਗਤ ਵਿਚ ਬੈਠੇ ਕੁਝ ਸ਼ਰਧਾਲੂਆਂ ਤੋਂ ਹੀ ਸ਼ੁਰੂ ਕੀਤਾ ਜਾਂਦਾ ਹੈ।

ਗੁਰਦੁਆਰਾ ਸਾਹਿਬ ਦੇ ਮੁੱਢਲੇ ਅਧਾਰ ਦੇ ਅਨੁਸਾਰ ਸਭ ਤੋਂ ਪਹਿਲੇ ਵਿਅਕਤੀ ਗੁਰੂ ਸਾਹਿਬ ਹਨ ਅਤੇ ਦੂਜੇ ਨੰਬਰ 'ਤੇ ਉਨ੍ਹਾਂ ਦਾ ਵਜ਼ੀਰ, ਗ੍ਰੰਥੀ ਸਾਹਿਬ ਹੁੰਦਾ ਹੈ ਜੋ ਕਿ ਸਮਾਗਮ ਦੇ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿਚ ਬੈਠਾ ਹੁੰਦਾ ਹੈ। ਇਸ ਲਈ ਹੀ ਪੰਜ ਪਿਆਰਿਆਂ ਨੂੰ ਸਭ ਤੋਂ ਪਹਿਲਾਂ ਪ੍ਰਸ਼ਾਦਿ ਦਿੱਤਾ ਜਾਂਦਾ ਹੈ ਕਿਉਂਕਿ ਪੰਜ ਪਿਆਰੇ ਗੁਰੂ ਸਾਹਿਬ ਦਾ ਸਰੂਪ ਹਨ। ਫਿਰ ਗ੍ਰੰਥੀ ਸਾਹਿਬ ਨੂੰ ਪ੍ਰਸ਼ਾਦਿ ਦਿੱਤਾ ਜਾਂਦਾ ਹੈ। (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਹੀਂ)। ਉਹ ਗੁਰੂ ਸਾਹਿਬ ਦੀ ਤਾਬਿਆਂ ਵਿਚ ਬੈਠਾ ਹੋਣ ਕਰਕੇ ਆਪਣੇ ਹੱਥਾਂ ਨਾਲ ਪ੍ਰਸ਼ਾਦਿ ਨਹੀਂ ਲੈ ਸਕਦਾ ਇਸ ਲਈ ਪ੍ਰਸ਼ਾਦਿ ਉਸ ਦੇ ਕੋਲ ਬਾਟੇ ਵਿਚ ਪਾ ਕੇ ਰੱਖ ਦਿੱਤਾ ਜਾਂਦਾ ਹੈ।

ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਲੰਗਰ ਨਹੀਂ ਛਕਾਉਂਦੇ, ਜਿਵੇਂ ਕਿ ਮੰਨ ਲਿਆ ਜਾਂਦਾ ਹੈ। ਜਦੋਂ ਲੰਗਰ ਨੂੰ ਇਕ ਥਾਲ ਵਿਚ ਪਰੋਸ ਕੇ ਗੁਰੂ ਸਾਹਿਬ ਅੱਗੇ ਅਰਦਾਸ ਕਰਨ ਤੋਂ ਪਹਿਲਾਂ ਰੱਖਿਆ ਜਾਂਦਾ ਹੈ। ਇਹ ਬਿਲਕੁਲ ਗੁਰਮਤਿ ਰਹਿਤ ਮਰਿਯਾਦਾ ਅਨੁਸਾਰ ਨਹੀਂ ਹੈ। ਬ੍ਰਾਹਮਣ ਆਪਣਾ ਖਾਣਾ ਖਾਣ ਤੋਂ ਪਹਿਲਾਂ ਆਪਣੇ ਦੇਵਤਿਆਂ ਨੂੰ ਭੋਗ ਲਾਉਂਦੇ ਹਨ। ਸੰਗਤ ਵਿਚ ਲੰਗਰ ਵਰਤਾਉਣ ਤੋਂ ਪਹਿਲਾਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਭੋਗ ਲਾਉਣਾ ਇਕ ਨਿਰੋਲ ਬ੍ਰਾਹਮਵਾਦੀ ਵਿਚਾਰਧਾਰਾ ਹੈ। ਜਿਹੜੇ ਲੋਕ ਅਗਿਆਨਤਾ ਦੇ ਵੱਸ ਹੋ ਕੇ ਇਸ ਤਰ੍ਹਾਂ ਕਰ ਰਹੇ ਹਨ ਉਨ੍ਹਾਂ ਨੂੰ ਇਹ ਬ੍ਰਾਹਮਵਾਦੀ-ਰੀਤੀ ਛੱਡਣੀ ਚਾਹੀਦੀ ਹੈ।

***ਲੰਗਰ :***

☆ **ਕੀ ਲੰਗਰ ਹਮੇਸ਼ਾਂ ਭਾਰਤੀ ਖਾਣਾ ਹੀ ਹੋਣਾ ਚਾਹੀਦਾ ਹੈ ?**

ਨਹੀਂ, ਸਾਰੇ ਖਾਣੇ ਹੀ ਪ੍ਰਵਾਨ ਹਨ ਜਿਵੇਂ ਰੋਟੀ, ਡਬਲ ਰੋਟੀ, ਸੈਂਡਵਿਚ, ਡਫਮੈਟ, ਸਬਜ਼ੀਆਂ, ਫਲੀਆਂ ਆਦਿ ਲੰਗਰ ਵਿਚ ਵਰਤਾਏ ਜਾ ਸਕਦੇ ਹਨ।

ਪਰ ਮੀਟ ਲੰਗਰ ਵਿਚ ਵਰਤਾਉਣ ਦੀ ਸਖ਼ਤ ਮਨਾਹੀ ਹੈ। ਸਿਰਫ ਕਿਸੇ ਤਰ੍ਹਾਂ ਦਾ ਵੀ ਸ਼ਾਕਾਹਾਰੀ ਭੋਜਨ ਜੋ ਕਿ ਲੋਕਾਂ ਨੂੰ ਮਨਜ਼ੂਰ ਹੈ, ਲੰਗਰ ਵਿਚ ਵਰਤਾਇਆ ਜਾ ਸਕਦਾ ਹੈ। ਮੀਟ ਵਰਤਣ ਦੀ ਮਨਾਹੀ ਇਸ ਲਈ ਹੈ ਕਿ ਵੱਖ-ਵੱਖ ਧਰਮਾਂ ਵਿਚ ਇਸ ਨੂੰ ਸ਼ੁੱਧ ਕਰਨ ਦੇ ਵੱਖ-ਵੱਖ ਤਰੀਕੇ ਹਨ। ਕੁਝ ਧਰਮਾਂ ਵਿਚ ਮੀਟ

ਖਾਣ ਦੀ ਬਿਲਕੁਲ ਹੀ ਮਨਾਹੀ ਹੈ। ਮੁਸਲਮਾਨ ਹਲਾਲ ਮੀਟ ਖਾ ਸਕਦੇ ਹਨ। ਯਹੂਦੀ ਕੋਸ਼ਰ ਬਣਾਉਂਦੇ ਹਨ। ਮੁਸਲਮਾਨ ਸੂਰ ਦਾ ਮੀਟ ਬਿਲਕੁਲ ਨਹੀਂ ਖਾਂਦੇ ਅਤੇ ਹਿੰਦੂ ਗਊ ਦਾ ਮਾਸ ਨਹੀਂ ਖਾਂਦੇ। ਇਸਾਈਆਂ ਅਤੇ ਯਹੂਦੀਆਂ ਵਿਚ ਵੀ ਕੁਝ ਤਰ੍ਹਾਂ ਦਾ ਮੀਟ ਕੁਝ ਦਿਨਾਂ ਨੂੰ ਖਾਣ ਦੀ ਮਨਾਹੀ ਹੈ। ਸਿੱਖਾਂ ਨੂੰ ਹਲਾਲ ਖਾਣ ਦੀ ਬਿਲਕੁਲ ਇਜਾਜ਼ਤ ਨਹੀਂ ਹੈ। ਕੁਝ ਲੋਕ ਬਿਲਕੁਲ ਮੀਟ ਨਹੀਂ ਖਾਂਦੇ ਅਤੇ ਉਹ ਪੱਕੇ ਸ਼ਾਕਾਹਾਰੀ ਹੁੰਦੇ ਹਨ। ਲੰਗਰ ਹਰੇਕ ਧਰਮ ਦੇ ਲੋਕਾਂ ਲਈ ਬਣਾਇਆ ਗਿਆ ਹੈ। ਕਿਸੇ ਖਾਸ ਤਰ੍ਹਾਂ ਦਾ ਮੀਟ ਤੇ ਉਸ ਨੂੰ ਬਣਾਉਣ ਦਾ ਖਾਸ ਢੰਗ ਸਿਰਫ਼ ਕੁਝ ਹੀ ਲੋਕਾਂ ਦੇ ਅਨੁਕੂਲ ਹੀ ਹੋਵੇਗਾ ਪਰ ਸਾਰਿਆਂ ਦੇ ਲਈ ਨਹੀਂ। ਜੇ ਮੀਟ ਵਰਤਾਇਆ ਜਾਵੇ ਤਾਂ ਸੰਗਤ ਦੇ ਜ਼ਿਆਦਾਤਰ ਲੋਕ ਲੰਗਰ ਨਹੀਂ ਛੱਕ ਸਕਣਗੇ। ਇਸ ਲਈ ਸਾਰੇ ਲੋਕਾਂ ਦੇ ਸਵਾਗਤ ਅਤੇ ਸਨਮਾਨ ਅਤੇ ਆਉ ਭਗਤ ਲਈ ਸਿਰਫ ਸ਼ਾਕਾਹਾਰੀ ਭੋਜਨ ਹੀ ਵਰਤਾਉਣ ਦੀ ਇਜ਼ਾਜ਼ਤ ਹੈ। ਲੰਗਰ ਵਿਚ ਮੀਟ ਬਣਾਉਣ ਅਤੇ ਵਰਤਾਉਣ ਦੀ ਸਖ਼ਤ ਮਨਾਹੀ ਹੈ। ਅੰਡੇ ਅਤੇ ਸਮੁੰਦਰੀ ਭੋਜਨ ਵੀ ਮਾਸ ਹੀ ਮੰਨਿਆ ਜਾਂਦਾ ਹੈ ਇਸ ਕਰਕੇ ਇਨ੍ਹਾਂ ਨੂੰ ਵੀਂ ਲੰਗਰ ਵਿਚ ਵਰਤਾਉਣ ਦੀ ਸਖ਼ਤ ਮਨਾਹੀ ਹੈ। ਲੰਗਰ ਸੰਗਤ ਵਿਚ ਵਰਤਾਉਣ ਲਈ ਇਕ ਹੋਰ ਸ਼ਰਤ ਇਹ ਵੀ ਹੈ ਕਿ ਲੰਗਰ ਬਿਨਾਂ ਕਿਸੇ ਭਿੰਨ-ਭੇਦ ਅਤੇ ਬਿਨਾਂ ਕਿਸੇ 'ਤੇ ਅਹਿਸਾਨ ਕੀਤਿਆਂ ਵਰਤਾਉਣਾ ਚਾਹੀਦਾ ਹੈ। ਸਾਰਿਆਂ ਦਾ ਲੰਗਰ ਉੱਤੇ ਬਰਾਬਰ ਹੱਕ ਹੈ। ਖ਼ਾਸ ਲੋਕਾਂ ਜਾਂ ਸੰਗਠਨ ਵਾਸਤੇ ਕਿਸੇ ਤਰ੍ਹਾਂ ਦਾ ਖ਼ਾਸ ਖਾਣਾ ਰਾਖਵਾ ਨਹੀਂ ਰੱਖਿਆ ਜਾ ਸਕਦਾ ਹੈ।

✲ **ਜਿਹੜੇ ਸੇਵਾਦਾਰ ਲੰਗਰ ਵਰਤਾਉਂਦੇ ਹਨ ਉਨ੍ਹਾਂ ਨੂੰ ਵਾਰ-ਵਾਰ ਝੁਕਣਾ ਪੈਂਦਾ ਹੈ ਇਸ ਤਰ੍ਹਾਂ ਕਰਨਾ ਔਖਾ ਹੈ। ਲੰਗਰ ਵਰਤਾਉਂਦਿਆਂ ਖਾਣਾ ਥੱਲੇ ਡਿਗ ਜਾਂਦਾ ਹੈ ਅਤੇ ਉਸ 'ਤੇ ਪੈਰ ਆਉਂਦੇ ਹਨ। ਕੀ ਮੇਜ਼ਾਂ 'ਤੇ ਬੈਠਣਾ ਸੌਖਾ ਨਹੀਂ ਹੋਵੇਗਾ ?**

ਇਸ ਤਰ੍ਹਾਂ ਦੀ ਕੋਈ ਬੰਦਸ਼ ਨਹੀਂ ਹੈ ਕਿ ਸੰਗਤ ਲੰਗਰ ਛਕਣ ਲਈ ਕਿਸ ਤਰ੍ਹਾਂ ਬੈਠਦੀ ਹੈ। ਮੂਲ ਸਿਧਾਂਤ ਤਾਂ ਬਰਾਬਰਤਾ ਹੈ। ਰੀਤ ਅਨੁਸਾਰ ਸਿੱਖ ਥੱਲ੍ਹੇ ਚੌਂਕੜਾ ਮਾਰ ਕੇ ਲੰਗਰ ਛਕਦੇ ਹਨ। ਇਹ ਰੀਤ ਹਰਮਨ-ਪਿਆਰੀ ਹੀ ਕਿਉਂਕਿ ਇਸੇ ਤਰ੍ਹਾਂ ਬੈਠੇ ਕਈ ਲੋਕਾਂ ਨੂੰ ਆਸਨੀ ਨਾਲ ਭੋਜਨ ਛਕਾ ਸਕਦੇ ਹਾਂ ਅਤੇ ਲੋਕ ਇਸ ਤਰ੍ਹਾਂ ਬੈਠੇ ਗੁਰੂ ਅੱਗੇ ਨਿਮਾਣੇ ਮਹਿਸੂਸ ਕਰਦੇ ਹਨ। ਇਸ ਤਰ੍ਹਾਂ ਦੂਜਿਆਂ ਤੋਂ ਉੱਚੇ ਹੋਣ ਦਾ ਭਾਵ ਮਨ ਵਿੱਚੋਂ ਨਿਕਲ ਜਾਂਦਾ ਹੈ। ਇਸ ਕਰ ਕੇ ਇਹ ਤਰੀਕਾ ਅੱਜ ਵੀ ਪੱਛਮੀ ਦੇਸ਼ਾਂ ਵਿਚ ਪ੍ਰਚਲਿਤ ਹੈ ਜਿੱਥੇ ਕਿ ਸਿੱਖ ਸਾਰੇ ਲੋਕਾਂ ਨੂੰ ਕੁਰਸੀਆਂ ਵੀ ਮੁਹੱਈਆ ਕਰ ਸਕਦੇ ਹਨ। ਜ਼ਮੀਨ 'ਤੇ ਬੈਠੀ ਸੰਗਤ ਨੂੰ ਲੰਗਰ ਵਰਤਾਉਣਾ ਇਸ ਲਈ ਔਖਾ ਲੱਗਦਾ ਹੈ ਕਿ ਕਿਉਂਕਿ ਅਸੀਂ ਇਸ ਦੇ ਆਦੀ ਨਹੀਂ ਹੋਏ। ਜੇ ਅਸੀਂ ਅੰਮ੍ਰਿਤਸਰ, ਆਨੰਦਪੁਰ ਸਾਹਿਬ ਜਾਂ ਕਿਸੇ ਹੋਰ ਗੁਰਦੁਆਰਾ ਸਾਹਿਬ ਜਾਈਏ, ਅਸੀਂ ਦੇਖਾਂਗੇ ਕਿ ਫ਼ਰਸ਼ 'ਤੇ ਬੈਠੇ ਹਜ਼ਾਰਾਂ ਲੋਕਾਂ ਨੂੰ ਲੰਗਰ ਵਰਤਾਇਆ

ਜਾ ਰਿਹਾ ਹੈ। ਸਾਨੂੰ ਵੀ ਇਹ ਤਰੀਕਾ ਸਿੱਖਣਾ ਪਵੇਗਾ ਅਤੇ ਇਸ ਦੇ ਆਦੀ ਹੋਣਾ ਪਵੇਗਾ। ਜ਼ਮੀਨ 'ਤੇ ਚੌਂਕੜਾ ਮਾਰ ਕੇ ਬੈਠਿਆਂ ਸਾਨੂੰ ਨੇੜਤਾ, ਏਕਤਾ ਅਤੇ ਬਰਾਬਰਤਾ ਦਾ ਮਹਾਨ ਅਨੁਭਵ ਹੁੰਦਾ ਹੈ ਬਜਾਇ ਇਸ ਦੇ ਕਿ ਅਸੀਂ ਕੁਰਸੀਆਂ 'ਤੇ ਬੈਠ ਕੇ ਲੰਗਰ ਛਕੀਏ। ਪੱਛਮ ਦੇ ਕੁਝ ਗੁਰਦੁਆਰਾ ਸਾਹਿਬ ਵਿਖੇ ਲੰਗਰ ਛੱਕਣ ਲਈ ਕੁਰਸੀਆਂ ਅਤੇ ਮੇਜ਼ ਰੱਖੇ ਗਏ ਹਨ। ਜ਼ਮੀਨ 'ਤੇ ਬੈਠ ਕੇ ਲੰਗਰ ਛਕਣ ਨਾਲ ਹੀ ਅਸਲੀ ਆਨੰਦ ਪ੍ਰਾਪਤ ਹੁੰਦਾ ਹੈ। ਜ਼ਮੀਨ 'ਤੇ ਬੈਠਣ ਦਾ ਆਪਣਾ ਮੰਤਵ ਅਤੇ ਆਨੰਦ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਵਾਸਤੇ ਸਾਨੂੰ ਅਭਿਆਸ ਦੀ ਲੋੜ ਹੈ। ਲੰਗਰ ਕਿਸੇ ਇਕ ਆਦਮੀ ਦੇ ਨਾਂ 'ਤੇ ਨਹੀਂ ਹੁੰਦਾ ਇਹ ਹਮੇਸ਼ਾ ਗੁਰੂ ਸਾਹਿਬ ਦੇ ਨਾਂ 'ਤੇ ਹੀ ਹੁੰਦਾ ਹੈ।

[illegible]

✲ ✲ ✲

[illegible]

# ੩੦੦ ਸਾਲਾ ਖਾਲਸਾ ਦਿਨ ਤੇ ੩੦੦ ਕਿਤਾਬਾਂ

ਦਸਵੇਂ ਨਾਨਕ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਵੱਲੋਂ ਖਾਲਸਾ ਪ੍ਰਗਟ ਕਰਨ ਦੀ ਤੀਜੀ ਸ਼ਤਾਬਦੀ ਦੇ ਸਬੰਧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 300 ਕਿਤਾਬਾਂ ਰਿਲੀਜ਼ ਕਰਨ ਦਾ ਐਲਾਨ ਕੀਤਾ ਹੈ ।

ਪਿਛਲੇ ਸਮਿਆਂ ਵਿਚ ਸਿੱਖ ਧਰਮ ਅਤੇ ਤਵਾਰੀਖ਼ ਸਬੰਧੀ ਬਹੁਤ ਖੋਜ ਹੋਈ ਸੀ ਜਿਸ ਵਿੱਚੋਂ ਕੁਝ ਸਮਗਰੀ ਕਿਤਾਬਾਂ ਦੇ ਰੂਪ ਵਿਚ ਪ੍ਰਕਾਸ਼ਤ ਕੀਤੀ ਗਈ ਪਰ ਕੁਝ ਸਮਗਰੀ ਪਾਠਕਾਂ ਤਕ ਨਹੀਂ ਪੁੱਜ ਸਕੀ ਸੀ । ਛਪੀਆਂ ਕਿਤਾਬਾਂ ਵਿੱਚੋਂ ਵੀ ਬਹੁਤ ਸਾਰੀਆਂ ਕਿਤਾਬਾਂ ਦੋਬਾਰਾ ਨਹੀਂ ਛਪ ਸਕੀਆਂ ।

ਖਾਲਸੇ ਦੀ ਤੀਜੀ ਸ਼ਤਾਬਦੀ ਦੇ ਨਿਸ਼ਾਨਿਆਂ ਵਿਚ ਇਹ ਵੀ ਸ਼ਾਮਿਲ ਹੈ ਕਿ ਦੁਰਲੱਭ ਤੇ ਅਣਛਪੀਆਂ ਕਿਤਾਬਾਂ ਨੂੰ ਮੁੜ ਛਾਪ ਕੇ ਅਤੇ ਸਿੱਖ ਧਰਮ ਤੇ ਤਵਾਰੀਖ਼ ਨਾਲ ਸਬੰਧਿਤ ਹੱਥ-ਲਿਖਤ ਖਰੜਿਆਂ ਨੂੰ ਸੰਪਾਦਨ ਕਰ ਕੇ ਖੋਜੀਆਂ, ਵਿਦਿਆਰਥੀਆਂ ਅਤੇ ਆਮ ਲੋਕਾਂ ਤਕ ਪਹੁੰਚਾਇਆ ਜਾਏ । ਹਥਲੀ ਕਿਤਾਬ ਇਸੇ ਲੜੀ ਦਾ ਇਕ ਹਿੱਸਾ ਹੈ । ਉਮੀਦ ਹੈ ਕਿ ਪਾਠਕ ਇਸ ਨੂੰ ਜੀ ਆਇਆਂ ਆਖਣਗੇ ।

(ਗੁਰਚਰਨ ਸਿੰਘ ਟੌਹੜਾ)
ਐਮ. ਪੀ.,
ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਅੰਮ੍ਰਿਤਸਰ